ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਨਾਮਧਾਰੀ ਨਿਤਨੇਮ

ਨਾਮਧਾਰੀ ਦਰਬਾਰ
ਸ੍ਰੀ ਭੈਣੀ ਸਾਹਿਬ-ਪੰਜਾਬ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

# ਨਾਮਧਾਰੀ ਨਿਤਨੇਮ

ਨਾਮਧਾਰੀ ਦਰਬਾਰ

ਸ੍ਰੀ ਭੈਣੀ ਸਾਹਿਬ-ਪੰਜਾਬ

ਅਠਾਰ੍ਹਵੀਂ ਵਾਰ: ੫੦੦੦
ਸੰਮਤ ੨੦੬੫

ਮਿਲਣ ਦੇ ਪਤੇ:
੧. ਪ੍ਰਬੰਧਕ
ਗੁਰਦੁਆਰਾ, ਸ੍ਰੀ ਭੈਣੀ ਸਾਹਿਬ-੧੪੧੧੨੬
ਲੁਧਿਆਣਾ (ਪੰਜਾਬ)
੨. ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-੧੧੦੦੧੫
੩. ਨਾਮਧਾਰੀ ਸੂਬੇ
ਅਤੇ ਜਥੇਦਾਰ ਸਾਹਿਬਾਨ।

ਪ੍ਰਕਾਸ਼ਕ :
ਨਾਮਧਾਰੀ ਦਰਬਾਰ,
ਸ੍ਰੀ ਭੈਣੀ ਸਾਹਿਬ-੧੪੧੧੨੬
ਲੁਧਿਆਣਾ (ਪੰਜਾਬ)

ਕੰਪਿਊਟਰ ਕੰਪੋਜ਼ਿੰਗ:
ਕੈਡਕੌਨ,
ਨਵੀਂ ਦਿੱਲੀ-੧੧੦੦੫੮

ਛਾਪਕ :
ਰਾਮ ਕ੍ਰਿਸ਼ਨਾ ਪ੍ਰੈਸ
ਨਰਾਇਣਾ, ਨਵੀਂ ਦਿੱਲੀ-੧੧੦੦੨੮

# ਤਤਕਰਾ


| | ਪੰਨਾ | ਪੰਨਾ ਸ੍ਰੀ ਆਦਿ ਗ੍ਰੰਥ ਸਾਹਿਬ/ ਸ੍ਰੀ ਦਸਮ ਗ੍ਰੰਥ ਸਾਹਿਬ |
|---|---|---|
| ● ਅੰਮ੍ਰਿਤ ਤਿਆਰ ਕਰਨ ਤੇ ਹਵਨ ਕਰਨ ਦੀਆਂ ਬਾਣੀਆਂ ... | ੳ | |
| ● ਅੰਮ੍ਰਿਤ ਤਿਆਰ ਕਰਨ ਦੀ ਵਿਧੀ... | ਅ | |
| ● ਅੰਮ੍ਰਿਤ ਛਕਣ ਦੀ ਵਿਧੀ ... | ੲ | |
| ● ਹਵਨ ਕਰਨ ਦੀ ਵਿਧੀ ... | ਸ | |
| ● ਗੁਰ ਕਿਰਪਾ ਤੇ ਜਾਣਿਆ ... | ਹ | |
| ● ਰਹਿਤਨਾਮਾ ਪਾ: ੧੨ ਵੀਂ ... | ਕ੍ਸ਼ | |
| ● ਜਪੁ ... | ੧ | ੧ |
| ● ਸਬਦ ਹਜਾਰੇ ... | ੩੪ | — |
| ● ਜਾਪੁ ... | ੪੭ | ੧ |
| ● ਸਬਦ ਹਜਾਰੇ ਪਾ: ੧੦ ... | ੮੭ | ੭੦੯ |
| ● ਰਹਿਰਾਸ ... | ੯੮ | — |
| ● ਕੀਰਤਨ ਸੋਹਿਲਾ ... | ੧੩੯ | ੧੨ |
| ● ਅਨੰਦੁ ... | ੧੪੬ | ੯੧੭ |
| ● ਸੁਖਮਨੀ ... | ੧੭੪ | ੨੬੨ |

| | | |
|---|---|---|
| ● ਛਕੇ ਛੰਤ੍ਰ ਆਸਾ ਮ: ੪ | ... ੩੧੫ | ੪੪੮ |
| ● ਆਸਾ ਦੀ ਵਾਰ | ... ੩੨੯ | ੪੬੨ |
| ● ਅਕਾਲ ਉਸਤਤ | ... ੩੮੯ | ੧੧ |
| ● ਚੰਡੀ ਚਰਿਤ੍ਰ ਦੂਸਰਾ | ... ੫੦੮ | ੧੦੦ |
| ● ਚੰਡੀ ਦੀ ਵਾਰ | ... ੫੮੬ | ੧੧੯ |
| ● ਉਗ੍ਰ ਦੰਤੀ | ... ੬੨੫ | ੩੧੬ |
| ● ਸ਼ਸਤ੍ਰ ਨਾਮ ਮਾਲਾ | ... ੬੫੨ | ੭੧੭ |
| ● ਬਾਰਹਮਾਹ ਮਾਝ ਮ: ੫ | ... ੬੬੦ | ੧੩੩ |
| ● ਸ੍ਵੈਯੇ ਕਲਿਕੀ ਅਵਤਾਰ | ... ੬੭੬ | ੪੮੧ |
| ● ਸੂਹੀ ਮਹਲਾ ੪ (ਲਾਵਾਂ) | ... ੬੮੬ | ੭੭੩ |
| ● ਰਾਮਕਲੀ ਦੀ ਵਾਰ | ... ੬੯੦ | ੯੬੬ |
| ● ਰਾਮਕਲੀ ਸਦੁ | ... ੭੦੧ | ੯੨੩ |
| ● ਬਸੰਤ ਕੀ ਵਾਰ | ... ੭੦੬ | ੧੧੯੩ |
| ● ਸਲੋਕ ਮ: ੯ | ... ੭੦੮ | ੧੪੨੬ |
| ● ਹਿਕਾਯਤ ਪਾ: ੧੦ | ... ੭੨੮ | ੧੪੨੭ |
| ● ਅਰਦਾਸ ਪਾ: ੧੨ ਵੀਂ | ... ੭੩੩ | — |

## ਅੰਮ੍ਰਿਤ ਤਿਆਰ ਕਰਨ ਲਈ ਬਾਣੀਆਂ :


| | ਪੰਨਾ |
|---|---|
| ੧. ਜਪੁ | ੧ |
| ੨. ਜਾਪੁ | ੪੭ |
| ੩. ਚੌਪਈ-ਪੁਨ ਰਾਛਸ ਤੋਂ ਮਸਤੁ ਸੁਭ ਮਸਤੁ ਤਕ | ੧੧੬ |
| ੪. ਦਸ ਸ੍ਵੈਯੇ ਪਾ: ੧੦ | ੪੦੦ |
| ੫. ਅਨੰਦੁ | ੧੪੬ |


## ਹਵਨ ਕਰਨ ਸਮੇਂ ਦੀਆਂ ਬਾਣੀਆਂ :


| | |
|---|---|
| ੧. ਜਪੁ | ੧ |
| ੨. ਜਾਪੁ | ੪੭ |
| ੩. ਚੌਪਈ ਪੁਨ ਰਾਛਸ ਤੋਂ ਮਸਤੁ ਸੁਭ ਮਸਤੁ ਤਕ | ੧੧੬ |
| ੪. ਅਕਾਲ ਉਸਤਤ | ੩੯੯ |
| ੫. ਚੰਡੀ ਚਰਿਤ੍ਰ ਦੂਸਰਾ | ੫੦੮ |
| ੬. ਚੰਡੀ ਦੀ ਵਾਰ | ੫੯੬ |
| ੭. ਉਗ੍ਰ ਦੰਤੀ | ੬੨੫ |

# ਅੰਮ੍ਰਿਤ ਤਿਆਰ ਕਰਨ ਦੀ ਵਿਧੀ

ਸੋਧ ਮਰਯਾਦਾ ਦੇ ਧਾਰਨੀ ਪੰਜ ਸਿੰਘ ਇਸ਼ਨਾਨ ਕਰਕੇ ਪਹਿਲਾਂ ਮਰਯਾਦਾ ਅਨੁਸਾਰ ਕੜਾਹ ਪ੍ਰਸਾਦ ਤਿਆਰ ਕਰਨ। ਜਿਥੇ ਅੰਮ੍ਰਿਤ ਤਿਆਰ ਕਰਨਾ ਹੈ, ਉਹ ਜਗ੍ਹਾ ਸੋਧ ਦੇ ਜਲ ਨਾਲ ਧੋ ਕੇ ਪਵਿਤ੍ਰ ਕੀਤੀ ਹੋਈ ਹੋਵੇ। ਕੜਾਹ ਪ੍ਰਸਾਦ ਲਿਆ ਕੇ ਪਾਸ ਰੱਖ ਕੇ ਪੰਜ ਸਿੰਘ, ਜਿਨ੍ਹਾਂ ਨੇ ਕਮਰ-ਕੱਸੇ ਲਗਾ ਕੇ ਸਫਾ ਜੰਗ ਸਜਾਏ ਹੋਏ ਹੋਣ, ਉਹਨਾਂ ਵਿਚੋਂ ਚਾਰ ਸਿੰਘ ਪੋਥੀਆਂ ਤੋਂ ਇਹ ਬਾਣੀਆਂ ਪੜ੍ਹਨ :– ੧. ਜਪੁ, ੨. ਜਾਪੁ, ੩. ਚੌਪਈ (ਪੁਨ ਰਾਛਸ), ੪. ਦਸ ਸ੍ਵੈਯੇ ਪਾ: ੧੦, (ਸ੍ਰਾਵਗ ਸੁਧ ਸਮੂਹ), ੫. ਅਨੰਦ। ਬਾਟੇ ਵਿਚ ਸੋਧ ਦਾ ਜਲ ਪਾ ਕੇ ਉਸ ਵਿਚ ਪਤਾਸੇ, (ਜੇ ਨਾ ਮਿਲਣ ਤਾਂ ਗੁੜ) ਪਾਕੇ ਪੰਜਵਾਂ ਸਿੰਘ ਉਸ ਵਿਚ ਖੰਡਾ ਫੇਰੇ ਨਿਗਾਹ ਵਿਚ ਰੱਖੇ ਅਤੇ ਭਜਨ ਕਰੇ। ਬਾਣੀਆਂ ਦੇ ਪਾਠ ਆਰੰਭ ਕਰਨ ਅਤੇ ਸਮਾਪਤੀ ਸਮੇਂ ਅਰਦਾਸ ਕੀਤੀ ਜਾਵੇ। ਅੰਮ੍ਰਿਤ ਬਣਾਉਂਦਿਆਂ ਕੋਈ ਸਿੰਘ ਬਚਨ ਨਾ ਕਰੇ।

# ਅੰਮ੍ਰਿਤ ਛਕਣ ਦੀ ਵਿਧੀ

ਅੰਮ੍ਰਿਤ ਛਕਣ ਵਾਲਾ ਸਿੰਘ, ਜਿਸ ਨੇ ਪਹਿਲਾਂ ਬਸਤਰ ਧੋ ਕੇ ਪਵਿੱਤਰ ਕੀਤੇ ਹੋਏ ਹੋਣ, ਪੰਜ ਕਕਾਰ ਦਾ ਧਾਰਨੀ ਹੋਵੇ, ਕੇਸੀ ਇਸ਼ਨਾਨ ਕਰਕੇ ਬਸਤਰ ਪਾ ਕੇ ਹਾਜਰ ਹੋਵੇ। ਅੰਮ੍ਰਿਤ ਛਕਾਉਣ ਵਾਲੇ ਮਰਯਾਦਾ ਵਾਲੇ ਦੋ ਸਿੰਘ ਹੋਣ। ਇਕ ਬਾਟਾ ਫੜੇ ਅਤੇ ਦੂਸਰਾ ਸਿੰਘ ਅੰਮ੍ਰਿਤ ਛਕਾਵੇ। ਅੰਮ੍ਰਿਤ ਛਕਾਉਣ ਅਤੇ ਛਕਣ ਵਾਲਿਆਂ ਦੇ ਕਮਰ ਕੱਸੇ ਅਤੇ ਸਫਾ ਜੰਗ ਸਜਾਏ ਹੋਣ। ਹੱਥ ਧੋ ਕੇ ਪੰਜ ਵਾਰੀ ਚੁਲੇ ਨਾਲ ਅੰਮ੍ਰਿਤ ਛਕੇ। ਛਕਾਉਣ ਵਾਲਾ ਸਿੰਘ ਹਰ ਚੁਲਾ ਛਕਾਉਣ ਵੇਲੇ ਆਖੇ : ਬੋਲ, ਵਾਹਿਗੁਰੂ ਜੀ ਕਾ ਖਾਲਸਾ, ਸ੍ਰੀ ਵਾਹਿਗੁਰੂ ਜੀ ਕੀ ਫਤੇ। ਛਕਣ ਵਾਲਾ ਆਖੇ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ। ਇਸਤੋਂ ਬਾਦ ਪੰਜ ਵਾਰੀ ਥੋੜਾ ਥੋੜਾ ਅੰਮ੍ਰਿਤ ਕੇਸਾਂ ਵਿਚ ਪਾਇਆ ਜਾਵੇ ਅਤੇ ਫਿਰ ਪੰਜ ਵਾਰੀ ਅੱਖਾਂ ਵਿਚ ਛਿੱਟੇ ਮਾਰੇ ਜਾਣ। ਹਰ ਵਾਰੀ ਅੰਮ੍ਰਿਤ ਛਕਾਉਣ ਵਾਲਾ ਫਤੇ ਬੁਲਾਵੇ ਅਤੇ ਨਾਲ ਹੀ ਬਾਦ ਵਿਚ ਛਕਣ ਵਾਲਾ।

ਮਾਈਆਂ ਅੰਮ੍ਰਿਤ ਛਕਣ ਸਮੇਂ ਕਮਰ-ਕੱਸਾ ਤੇ ਸਫਾ ਜੰਗ ਨਾ ਸਜਾਉਣ ਅਤੇ ਫਤੇ ਦੇ ਜੁਆਬ ਵਿਚ ਹਰ ਵਾਰ ਸਤਿ ਸ੍ਰੀ ਅਕਾਲ ਹੀ ਬੁਲਾਉਣ।

(ਇਹ ਮਰਯਾਦਾ ਸਤਿਗੁਰੂ ਰਾਮ ਸਿੰਘ ਜੀ ਦੀ ਦੱਸੀ ਹੋਈ ਹੈ)

# ਹਵਨ ਕਰਨ ਦੀ ਵਿਧੀ

ਸੋਧ ਮਰਯਾਦਾ ਦੇ ਧਾਰਨੀ ਸੱਤ ਸਿੰਘ ਸਣੇ ਕੇਸੀ ਇਸ਼ਨਾਨ ਕਰਕੇ, ਸੁੱਚੇ ਆਸਣ ਵਿਛਾ ਕੇ, ਕਮਰਕੱਸੇ ਲਾ ਕੇ ਸਫਾਜੰਗ ਸਜਾ ਕੇ ਬੈਠਣ। ਹਵਨ ਛੱਤ ਤੇ ਨਾ ਕੀਤਾ ਜਾਵੇ। ਹਵਨ ਕਰਨ ਵਾਲਾ ਸਥਾਨ ਛੱਤਿਆ ਹੋਇਆ ਵੀ ਨ ਹੋਵੇ। ਉਹ ਥਾਂ ਸਾਫ ਕਰਕੇ, ਸੋਧ ਦੇ ਜਲ ਨਾਲ ਧੋ ਕੇ ਪਵਿੱਤਰ ਕੀਤਾ ਹੋਵੇ। ਹਵਨ ਲਈ ਲੱਕੜਾਂ ਬੇਰੀ ਜਾਂ ਪਲਾਹ ਦੀਆਂ ਹੋਣ। ਇਕ ਬਰਤਨ ਵਿਚ ਘਿਉ ਤੇ ਹਵਨ ਸਮੱਗਰੀ ਮਿਲਾ ਕੇ ਅਤੇ ਗੜਵੇ ਵਿੱਚ ਸੁੱਚਾ ਜਲ ਰਖਿਆ ਜਾਵੇ। ਹਵਨ ਕੁੰਡ ਵਿਚ ਲਕੜਾਂ ਚਿਣ ਕੇ ਅਗਨੀ ਪ੍ਰਚੰਡ ਕੀਤੀ ਜਾਵੇ, ਫੂਕ ਨਹੀਂ ਮਾਰਨੀ। ਸੋਧ ਦੀ ਰੁਮਾਲੀ ਵਿੱਚ ਸੁੱਕਾ ਨਾਰੀਅਲ ਧੋ ਕੇ ਲਪੇਟ ਕੇ ਹਵਨ ਕੁੰਡ ਵਿਚ, ਲੱਕੜਾਂ ਉੱਤੇ ਉਦੋਂ ਰਖਿਆ ਜਾਵੇ ਜਦੋਂ ਅਰਦਾਸ ਕਰਨ ਵਾਲਾ ਸਿੰਘ ਆਖੇ ਕਿ ਏਸ ਨਮਿਤ ਹਵਨ ਕਰਨ ਲੱਗੇ ਹਾਂ ਅਤੇ ਉਸੇ ਸਮੇਂ ਹੀ ਪੰਜ ਸਿੰਘ ਹਵਨ ਦੀਆਂ ਬਾਣੀਆਂ— ਜਪੁ, ਜਾਪੁ, ਚੰਡੀ ਦੀ ਵਾਰ, ਉਗ੍ਰ ਦੰਤੀ, ਅਕਾਲ ਉਸਤਤ, ਚੰਡੀ ਚਰਿਤ੍ਰ ਦੂਸਰਾ ਅਤੇ ਚੌਪਈ (ਪੁਨ ਰਾਛਸ ਕਾ ਕਾਟਾ ਸੀਸਾ ਤੋਂ ਸਮਾਪਤ ਮਸਤੁ ਸੁਭ ਮਸਤੁ ਤਕ) ਦਾ ਪਾਠ ਪੋਥੀਆਂ ਤੋਂ ਅਰੰਭ ਕਰ ਦੇਣ। ਛੇਵਾਂ ਸਿੰਘ ਘਿਉ-ਸਮਗਰੀ ਦੀ ਅਹੂਤੀ ਪਾਵੇ। ਸਤਵਾਂ ਨਾਲ ਹੀ ਅਗਨੀ ਉਤੇ ਜਲ ਦਾ ਛਿੱਟਾ ਦੇਵੇ ਥੋੜਾ ਥੋੜਾ। ਛੇਵਾਂ ਤੇ ਸੱਤਵਾਂ ਸਿੰਘ ਰਸਨਾ ਹਿਲਾ ਕੇ ਭਜਨ ਕਰਨ ਅਤੇ ਕੋਈ ਬਚਨ ਨ ਕੀਤਾ ਜਾਵੇ। ਹਵਨ ਸਮਾਪਤੀ ਵੇਲੇ ਮਨੋਰਥ ਪੂਰਤੀ ਵਾਸਤੇ ਅਰਦਾਸ ਕੀਤੀ ਜਾਵੇ।

# ਗੁਰ ਕਿਰਪਾ ਤੇ ਜਾਨਿਆ

ਕਰਤੇ ਦੀ ਕਿਰਤ, ਮਨੁੱਖ ਨੇ ਬ੍ਰਹਿਮੰਡ ਨੂੰ ਖੋਜਣ ਦੀ ਬੜੀ ਕੋਸ਼ਸ਼ ਕੀਤੀ ਹੈ। ਮਨੁੱਖ ਸਦੀਆਂ ਤੋਂ ਹੀ ਨਹੀਂ ਹਜ਼ਾਰਾਂ-ਲੱਖਾਂ ਸਾਲਾਂ ਤੋਂ ਇਹ ਜਾਨਣ ਲਈ ਤਪ, ਸਾਧਨਾ, ਚਿੰਤਨ ਤੇ ਖੋਜ ਕਰਦਾ ਰਿਹਾ ਹੈ ਕਿ ਸ੍ਰਿਸ਼ਟੀ, ਇਸਦਾ ਸਮੁੱਚਾ ਵਾਯੂਮੰਡਲ, ਅਕਾਸ਼, ਚੰਨ, ਤਾਰੇ, ਗ੍ਰਹਿ, ਸੂਰਜ ਗੱਲ ਕੀ ਸਮੁੱਚਾ ਬ੍ਰਹਿਮੰਡ ਕਿਵੇਂ ਬਣੇ ਤੇ ਇਹ ਕਿਸ ਨੇ ਬਣਾਏ?

ਰਿਸ਼ੀਆਂ, ਮੁਨੀਆਂ, ਸਾਧਕਾਂ ਆਦਿ ਨੇ, ਜਿਸ ਨੇ ਸਭ ਕੁਝ ਬਣਾਇਆ ਹੈ ਉਸਨੂੰ ਕਰਤਾ ਪੁਰਖ ਆਖਿਆ ਹੈ, ਖੰਡਾਂ ਬ੍ਰਹਿਮੰਡਾਂ, ਜਲਥਲ, ਬਣ ਬਨਸਪਤੀ, ਜੀਵ-ਜੰਤੂਆਂ ਦਾ ਕਰਤਾ।

ਜਦ ਮਨੁੱਖ ਦੇ ਧਿਆਨ ਵਿਚ ਆਇਆ ਦਿਸਦਾ ਜਗਤ ਨਹੀਂ ਸੀ, ਤਾਂ ਕਰਤਾ ਪੁਰਖ, ਸੁੰਨ ਸਮਾਧੀ ਵਿਚ ਸੀ, ਨਿਰਗੁਣ ਰੂਪ ਵਿੱਚ-

**ਅਰਬਦ ਨਰਬਦ ਧੁੰਧੂਕਾਰਾ॥**
**ਧਰਣਿ ਨ ਗਗਨਾ ਹੁਕਮੁ ਅਪਾਰਾ॥**
**ਨਾ ਦਿਨੁ ਰੈਨਿ ਨ ਚੰਦੁ ਨ ਸੂਰਜੁ**
**ਸੁੰਨ ਸਮਾਧਿ ਲਗਾਇਦਾ॥ -ਮਾਰੂ ਮਹਲਾ ੧**

ਇਸ ਸੁੰਨ ਸਮਾਧ ਦੀ ਸਥਿਤੀ ਵਿਚੋਂ ਸਰਗੁਣ ਰੂਪ ਹੋ ਕੇ ਉਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ। ਯਹੂਦੀ ਧਰਮ ਦੇ ਅਧਾਰ ਗ੍ਰੰਥ ਤੌਰੈਤ ਵਿਚ ਲਿਖਿਆ ਹੈ, "ਓਸੇ (ਪਰਮੇਸ਼ਰ) ਨੇ ਪ੍ਰਿਥਵੀ ਨੂੰ ਆਪਣੀ ਸ਼ਕਤੀ-ਸਮਰਥਾ ਨਾਲ ਬਣਾਇਆ। ਉਸ ਨੇ ਜਗਤ ਨੂੰ ਆਪਣੀ ਬੁੱਧੀ ਦੁਆਰਾ ਸਥਿਰ ਕੀਤਾ ਅਤੇ ਅਕਾਸ਼ ਨੂੰ ਆਪਣੀ ਕਲਾ ਪ੍ਰਬੀਨਤਾ ਨਾਲ ਤਣਿਆ।"

ਸਤਿਗੁਰੂ ਸਾਹਿਬਾਨ ਨੇ ਉਸ ਸਿਰਜਨਾਤਮਕ ਸ਼ਕਤੀ ਨੂੰ ਓਅੰਕਾਰ ਲਿਖਿਆ ਹੈ। ਓਸੇ ਨੇ ਜਗਤ ਉਪਾਇਆ ਹੈ।

ਪਰ ਜਗਤ ਦੀ ਰਚਨਾ ਕਿਸ ਸਮੇਂ, ਦਿਨ, ਥਿਤ, ਵਾਰ ਜਾਂ ਰੁਤ ਵਿੱਚ ਹੋਈ ਬਾਰੇ ਚਿੰਤਨ ਮਨਣ ਬਾਅਦ ਇਹ ਹੀ ਸਿੱਟਾ ਨਿਕਲਦਾ ਹੈ:

**ਜਾ ਕਰਤਾ ਸਿਰਠੀ ਕਉ ਸਾਜੇ**
**ਆਪੇ ਜਾਣੈ ਸੋਈ॥**

**ਜਪੁ-ਸਤਿਗੁਰੂ ਨਾਨਕ ਦੇਵ ਜੀ**

ਉਸੇ ਕਰਤਾ ਪੁਰਖ ਨੇ ਪ੍ਰਕਿਰਤੀ ਦੀ ਸਿਰਜਨਾ ਕੀਤੀ, ਤਿੰਨ ਗੁਣ ਰਚੇ- ਸਤੋ, ਤਮੋ ਤੇ ਰਜੋ ਅਤੇ ਜੀਵ ਦੀ ਰਚਨਾ ਕੀਤੀ। ਪੁਰਖ ਅਤੇ ਪ੍ਰਕਿਰਤੀ ਦੇ ਮੇਲ ਨਾਲ ਸਾਰਾ ਪਸਾਰਾ ਪਸਰਿਆ।

ਜੀਵਾਂ ਦੀਆਂ ੮੪ ਲੱਖ ਜੂਨਾਂ ਬਣੀਆਂ ਜਿਨ੍ਹਾਂ ਵਿੱਚੋਂ ਮਨੁੱਖ ਦੀ ਸਰਦਾਰੀ ਬਣੀ:

**ਅਵਰ ਜੋਨਿ ਤੇਰੀ ਪਨਿਹਾਰੀ॥**
**ਇਸੁ ਧਰਤੀ ਮਹਿ ਤੇਰੀ ਸਿਕਦਾਰੀ॥**

**-ਆਸਾ ਮਹਲਾ ੫**

ਮਨੁਖ ਨੂੰ ਇਸ ਗੱਲ ਦਾ ਚੇਤਾ ਕਰਾਉਂਦੇ ਰਹਿਣ ਲਈ ਕਿ ਤੂੰ ਜਿਸ ਕਰਤੇ ਦੀ ਕਿਰਤ ਹੈਂ ਉਹਨੂੰ ਨਾ ਭੁੱਲ, ਸਮੇਂ ਸਮੇਂ ਦੇਵੀ ਦੇਵਤੇ, ਪੀਰ, ਪੈਗੰਬਰ ਹੋਏ। ਪਰ ਉਹਨਾਂ ਪਾਰਬ੍ਰਹਮ ਪਰਮੇਸ਼ਰ ਦੀ ਲਖਤਾ ਕਰਾਉਣ ਦੀ ਥਾਂ ਆਪਣੀ ਪੂਜਾ ਕਰਵਾਉਣੀ ਸ਼ੁਰੂ ਕੀਤੀ;-

**ਸਭ ਅਪਨੀ ਅਪਨੀ ਉਰਝਾਨਾ॥**
**ਪਾਰਬ੍ਰਹਮ ਕਾਹੂ ਨ ਪਛਾਨਾ॥ -ਬਿਚਿਤ੍ਰ ਨਾਟਕ**

ਜਿਸ ਦੇ ਸਿੱਟੇ ਵਜੋਂ ਮਨੁੱਖ ਭਟਕ ਗਿਆ। ਉਹ ਆਪਣੇ ਮੁੱਢ ਮੂਲ ਨਾਲੋਂ ਟੁੱਟਾ ਰਿਹਾ ਅਤੇ ਕਾਮ, ਕ੍ਰੋਧ, ਲੋਭ, ਮੋਹ, ਹੰਕਾਰ ਵਿੱਚ ਗ੍ਰਸਿਆ ਗਿਆ।

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਇਸ ਬਾਰੇ ਵਿਸਤਾਰ ਵਿੱਚ ਲਿਖਦਿਆਂ ਆਪਣੀ ਕਥਾ ਵਿੱਚ ਕਿਹਾ ਕਿ

ਅਕਾਲ ਪੁਰਖ ਨੇ ਉਹਨਾਂ ਨੂੰ ਇਸ ਧਰਤੀ ਉਤੇ ਧਰਮ ਚਲਾਉਣ ਅਤੇ ਲੋਕਾਂ ਨੂੰ (ਨਿਰੰਕਾਰ ਨੂੰ ਭੁੱਲਣ) ਦੇ ਖੋਟੇ ਕਰਮ ਕਰਨ ਤੋਂ ਹਟਾਉਣ ਲਈ ਭੇਜਿਆ ਸੀ। ਕਿਉਂਕਿ ਜਿਹੜਾ ਬੰਦਾ ਨਿਰੰਕਾਰ ਨੂੰ ਭੁੱਲ ਜਾਂਦਾ ਹੈ ਉਹ ਹੋਰ ਵੱਧ ਖੋਟੇ ਕਰਮ ਕਰਨ ਲਗ ਹੀ ਜਾਂਦਾ ਹੈ।

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਦਾ ਪਰਵਾਰਕ ਪਿਛੋਕੜ ਅਤੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦਾ ਪਰਵਾਰਕ ਪਿਛੋਕੜ ਇੱਕੋ ਸੀ। ਆਪ ਤਰੇਤੇ ਦੇ ਅਵਤਾਰ ਸੂਰਜ ਬੰਸੀ ਭਗਵਾਨ ਰਾਮ ਚੰਦਰ ਦੀ ਅੰਸ ਬੰਸ ਵਿੱਚੋਂ ਸਨ। ਲਵ ਦੇ ਪੁੱਤਰ ਪੋਤਰਿਆਂ ਵਿਚੋਂ ਇੱਕ ਸੋਢੀ ਰਾਏ ਹੋਏ ਜਿਨ੍ਹਾਂ ਦੀ ਸੰਤਾਨ ਸੋਢੀ ਕਹਾਈ ਤੇ ਰਾਜ ਕਰਦੀ ਰਹੀ। ਕੁਸ਼ ਦੀਆਂ ਔਂਦੀਆਂ ਪੀੜ੍ਹੀਆਂ ਕਾਂਸ਼ੀ ਜਾ ਕੇ ਚਾਰੇ ਵੇਦ ਪੜ੍ਹੇ, ਵੇਦੀ ਕਹਾਏ ਅਤੇ:-

**ਤਿਨ ਬੇਦੀਯਨ ਕੇ ਕੁਲ ਬਿਖੇ**
**ਪ੍ਰਗਟੇ ਨਾਨਕ ਰਾਇ॥**
**ਸਭ ਸਿੱਖਨ ਕੋ ਸੁਖ ਦਏ**
**ਜੱਹ ਤੱਹ ਭਏ ਸਹਾਇ॥ -ਬਿਚਿਤ੍ਰ ਨਾਟਕ।**

ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੇ ਅਵਤਾਰ ਧਾਰਨ ਤੋਂ ਪਹਿਲੇ ਅਧਿਆਤਮਕ, ਮਨੁੱਖੀ ਕਦਰਾਂ ਕੀਮਤਾਂ ਅਤੇ ਸੰਸਾਰ ਦੀ ਮੂਲ ਸੱਭਿਅਤਾ ਦੇ ਕੇਂਦਰ ਭਾਰਤ ਦਾ ਪਤਨ ਹੋ ਚੁੱਕਾ ਸੀ। ਰਾਜਨੀਤਕ ਤੌਰ ਤੇ ਕਾਬਲ, ਕੰਧਾਰ ਜਾਂ ਸਮਰਕੰਦ ਵਲੋਂ ਆਉਣ ਵਾਲੇ ਹਮਲਾਵਰ ਏਥੋਂ ਦੇ ਹਾਕਮ ਬਣ ਬੈਠੇ ਸਨ। ਉਹਨਾਂ ਦੇ ਬੰਸਾਂ ਦੇ ਬੰਸ ਰਾਜ ਕਰਦੇ ਰਹੇ। ਉਹ ਬੰਸ ਸਨ, ਖ਼ਿਲਜੀ, ਤੁਗ਼ਲਕ, ਗ਼ੁਲਾਮ, ਲੋਧੀ ਆਦਿ। ਉਹਨਾਂ ਨੇ ਭਾਰਤ ਉਤੇ ਜ਼ੁਲਮ ਜਬਰ ਕੀਤਾ। ਏਥੋਂ ਦੇ ਮੰਦਰਾਂ ਨੂੰ ਤੋੜਿਆ। ਕੀਮਤੀ ਸਮਾਨ ਲੁੱਟਿਆ। ਧਰਮ, ਕਰਮ, ਹੋਮ-ਯਗ ਕਰਨ ਵਾਲੇ ਲੋਕਾਂ ਨੂੰ ਤਸੀਹੇ ਦਿੱਤੇ, ਉਹਨਾਂ ਨੂੰ

ਮੁਸਲਮਾਨ ਹੋਣ ਲਈ ਮਜਬੂਰ ਕੀਤਾ। ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ:

*ਹਿੰਦੁਨ ਕੋ ਦੁਖ ਦਏ ਮਹਾਏ।*
*ਦੇਵਨ ਕੇ ਮੰਦਿਰ ਗਿਰਵਾਏ।*
*ਘੋਰ ਨਾਥ ਸੇ ਅਉਘੜ ਸਾਧੂ।*
*ਪੰਡਿਤ ਦਤ ਸੇ ਸੁਮਤ ਅਗਾਧੂ।*
*ਮਰਵਾ ਚੀਲਨ ਕੋ ਖਿਲਵਾਏ।*
*ਕੇਚਿਤ ਮੇਖੈਂ ਠੋਕ ਮੁਕਾਏ।*
*ਕੇਚਿਤ ਕੱਚੇ ਚੰਮ ਮੜ੍ਹਾਏ।*
*ਕੇਚਿਤ ਕੁੱਤਿਓ ਸੇ ਤੁੜਵਾਏ।*
*ਤੁਰਕ ਹੋਵਣਾ ਜਿਨੈ ਨ ਮਾਨਿਓ।*
*ਤਿਨ ਤਿਨ ਕੋ ਅਤਿ ਦੈ ਦੁਖ ਹਾਨਿਓ।*
*ਗੋ ਗਰੀਬ ਕੋ ਬਧ ਕਰ ਸੁਟੈਂ।*
*ਧਨੀ ਦੇਖ ਤਾਕਾ ਧਨ ਲੂਟੈਂ।*
*ਯਗ ਹਵਨ ਕੋਈ ਕਰਨ ਨ ਪਾਏ।*
*ਕਰੈ ਜੁ ਤਹਿ ਦੁਖ ਦੇਤ ਮਹਾਏ।*
*ਸੁੰਦ੍ਰ ਪਿਖੈਂ ਜਾਹਿ ਕੀ ਤਰਨੀ।*
*ਪਕਰ ਕਰੈ ਬਲ ਸੋਂ ਨਿਜ ਘਰਨੀ।*

*-ਪੰਥ ਪ੍ਰਕਾਸ਼-ਅਧਿਆਇ ੩*

ਇਹ ਸਥਿਤੀ ਮੁਗਲ ਹਮਲਾਵਰ ਬਾਬਰ ਸਮੇਂ ਵੀ ਸੀ। ਉਹ ਤਾਂ ਹਿੰਦੂਆਂ ਕੀ ਮੁਸਲਮਾਨਾਂ ਦੀ ਇਜ਼ਤ ਦੇ ਵੀ ਸੱਕੇ ਨਹੀਂ ਸਨ। ਉਸ ਸਮੇਂ ਮੁਸਲਮਾਨੀਆਂ ਵੀ ਸਰੀਰਕ ਤੇ ਮਾਨਸਿਕ ਦੁੱਖ ਭੋਗਦੀਆਂ ਰਹੀਆਂ ਸਨ।

ਇਸ ਦੁਰਦਸ਼ਾ ਦੇ ਪਿਛੋਕੜ ਵਿੱਚ ਭਾਰਤ ਦੀਆਂ ਬਾਹੂ ਬਲ, ਬੁੱਧੀ ਬਲ ਅਤੇ ਅਧਿਆਤਮ ਬਲ ਰੱਖਣ ਵਾਲੀਆਂ ਜਮਾਤਾਂ ਨੇ ਹਥਿਆਰ ਸੁਟ ਦਿੱਤੇ ਸਨ।

ਇਥੋਂ ਦਾ ਰਾਜ ਭਾਗ ਤੇ ਫੌਜੀ ਸ਼ਕਤੀ ਮੁਸਲਮਾਨ

ਹਾਕਮਾਂ ਦੀ ਅਧੀਨਤਾ ਸਵੀਕਾਰ ਕਰ ਚੁੱਕੀ ਸੀ। ਪੰਡਤ (ਬੁੱਧੀਮਾਨ) ਵੀ ਉਹਨਾਂ ਤੋਂ ਪਿਛੇ ਨਹੀਂ ਸਨ ਰਹੇ। ਉਹਨਾਂ ਤਾਂ ਸਗੋਂ:-

**ਨੀਲ ਬਸਤ੍ਰ ਲੇ ਕਪੜੇ ਪਹਿਰੇ**
**ਤੁਰਕ ਪਠਾਣੀ ਅਮਲੁ ਕੀਆ॥ -ਮਹਲਾ ੧**

ਅਤੇ

**ਖਤ੍ਰੀਆ ਤ ਧਰਮੁ ਛੋਡਿਆ**
**ਮਲੇਛ ਭਾਖਿਆ ਗਹੀ॥ -ਮਹਲਾ ੧**

ਉਹਨਾਂ ਦੇ ਹਿੰਦੂ ਮਰਯਾਦਾ ਧਾਰਨੀ ਹੋਣ ਦੇ ਪਖੰਡ ਬਾਰੇ ਪਹਿਲੇ ਪਾਤਸ਼ਾਹ ਲਿਖਦੇ ਹਨ:

**ਗਊ ਬਿਰਾਹਮਣ ਕਉ ਕਰੁ ਲਾਵਹੁ**
**ਗੋਬਰਿ ਤਰਣੁ ਨ ਜਾਈ॥**
**ਧੋਤੀ ਟਿਕਾ ਤੈ ਜਪਮਾਲੀ ਧਾਨੁ ਮਲੇਛਾਂ ਖਾਈ॥**
**ਅੰਤਰਿ ਪੂਜਾ ਪੜਹਿ ਕਤੇਬਾ ਸੰਜਮੁ ਤੁਰਕਾ ਭਾਈ॥**

ਉਹ ਪੰਡਤ, ਤੁਰਕਾਂ ਨੂੰ ਖੁਸ਼ ਕਰਨ ਲਈ ਕੇਵਲ ਮੁਸਲਮਾਨਾਂ ਦਾ ਧਰਮ ਗ੍ਰੰਥ ਹੀ ਨਹੀਂ ਪੜ੍ਹਦੇ ਸਗੋਂ ਸਾਮੀ ਧਰਮਾਂ ਦੇ ਚਾਰੇ ਕਤੇਬ: ਤੌਰੇਤ ਜੰਬੂਰ, ਇੰਜ਼ੀਲ ਅਤੇ ਕੁਰਾਨ ਪੜ੍ਹਦੇ ਸਨ ਤਾਂ ਕਿ ਆਪਣੀ ਵਫਾਦਾਰੀ ਦਾ ਪੱਕਾ ਸਬੂਤ ਦੇ ਸੱਕਣ।

ਅਧਿਆਤਮਕ ਚਿੰਤਨ ਕਰਨ ਵਾਲੇ ਪਹਾੜਾਂ ਨੂੰ ਚਲੇ ਗਏ। ਦੇਸ਼ ਦੀ ਭੈੜੀ ਹਾਲਤ ਬਾਰੇ ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ:

**ਕਲਿ ਕਾਤੀ ਰਾਜੇ ਕਾਸਾਈ**
**ਧਰਮੁ ਪੰਖ ਕਰਿ ਉਡਰਿਆ॥**
**ਕੂੜੁ ਅਮਾਵਸ ਸਚੁ ਚੰਦ੍ਰਮਾ**
**ਦੀਸੈ ਨਾਹੀ ਕਹ ਚੜਿਆ॥**
**ਹਉ ਭਾਲਿ ਵਿਕੁੰਨੀ ਹੋਈ॥**

**ਆਧੇਰੈ ਰਾਹੁ ਨਾ ਕੋਈ॥**

ਇਸੇ ਅਧੋਗਤੀ ਵਿੱਚੋਂ ਲੋਕਾਂ ਨੂੰ ਕੱਢਣ ਵਾਸਤੇ, ਧਰਤ ਲੁਕਾਈ ਨੂੰ ਸੋਧਣ ਵਾਸਤੇ ਸਤਿਗੁਰੂ ਜੀ ਨੇ ਉਦਾਸੀਆਂ ਕੀਤੀਆਂ। ਸੰਸਾਰੀ ਜੀਵਾਂ ਨੂੰ ਧਰਮ ਦਾ ਰਸਤਾ ਦੱਸਿਆ ਅਤੇ ਅਕਾਲ ਪੁਰਖ ਦੀ ਲਖਤਾ ਕਰਾਈ। ਭਾਈ ਗੁਰਦਾਸ ਜੀ ਨੇ ਉਹਨਾਂ ਦੇ ਉਪਦੇਸ਼ ਦੇ ਅਸਰ ਬਾਰੇ ਲਿਖਿਆ ਹੈ:

*ਸੁਣੀ ਪੁਕਾਰਿ ਦਾਤਾਰ ਪ੍ਰਭੁ*
*ਗੁਰੁ ਨਾਨਕ ਜਗ ਮਾਹਿ ਪਠਾਇਆ।*
ਚਰਨ ਧੋਇ ਰਹਰਾਸਿ ਕਰਿ
ਚਰਣਾਮ੍ਰਿਤੁ ਸਿਖਾਂ ਪੀਲਾਇਆ।
ਪਾਰਬ੍ਰਹਮੁ ਪੂਰਨ ਬ੍ਰਹਮੁ
ਕਲਿਜੁਗਿ ਅੰਦਰਿ ਇਕੁ ਦਿਖਾਇਆ।
ਚਾਰੇ ਪੈਰ ਧਰਮ ਦੇ
ਚਾਰਿ ਵਰਨਿ ਇਕੁ ਵਰਨੁ ਕਰਾਇਆ।
ਰਾਣਾ ਰੰਕੁ ਬਰਾਬਰੀ
ਪੈਰੀ ਪਵਣਾ ਜਗਿ ਵਰਤਾਇਆ।
ਉਲਟਾ ਖੇਲੁ ਪਿਰੰਮ ਦਾ
ਪੈਰਾ ਉਪਰਿ ਸੀਸੁ ਨਿਵਾਇਆ।
ਕਲਿਜੁਗ ਬਾਬੇ ਤਾਰਿਆ
ਸਤਿਨਾਮੁ ਪੜਿ ਮੰਤ੍ਰ ਸੁਣਾਇਆ।
ਕਲਿ ਤਾਰਣਿ ਗੁਰੁ ਨਾਨਕੁ ਆਇਆ।

ਸਤਿਗੁਰੂ ਜੀ ਨੇ ਗ਼ਰੀਬ, ਮਾੜੇ ਤੇ ਸੱਚੇ ਸੁੱਚੇ ਲੋਕਾਂ ਤੇ ਕਿਰਪਾ ਕੀਤੀ, ਅੰਧ ਵਿਸ਼ਵਾਸੀਆਂ ਨੂੰ ਗਿਆਨ ਦਿੱਤਾ, ਬੁੱਧੀਜੀਵੀਆਂ ਨਾਲ ਗੋਸ਼ਟਾਂ ਕੀਤੀਆਂ, ਜੀਵ ਕਲਿਆਣ ਲਈ ਉਪਦੇਸ਼ ਦਿੱਤਾ। ਆਪ ਦੇ ਪੈਰੋਕਾਰਾਂ ਦੀ ਇੱਕ ਜਮਾਤ ਤਿਆਰ ਹੋ ਗਈ ਜਿਸ ਨੂੰ ਸਦਾ ਅਗਵਾਈ ਦੀ ਲੋੜ ਸੀ। ਉਸ ਜਮਾਤ ਦੇ ਭਲੇ ਲਈ ਆਪ ਨੇ ਆਪਣੇ

ਆਗਿਆਕਾਰ ਸਿੱਖ ਭਾਈ ਲਹਿਣਾ ਨੂੰ ਗੁਰਗੱਦੀ ਅਰਪਨ ਕਰਕੇ ਇਸ ਅਸਾਰ ਸੰਸਾਰ ਤੋਂ ਕੂਚ ਕੀਤਾ। ਬੱਸ, ਰੂਪ ਬਦਲ ਗਿਆ ਜੋਤਿ ਓਹਾ ਰਹੀ ਅਤੇ ਭਾਈ ਲਹਿਣਾ ਜੀ, ਸਤਿਗੁਰੂ ਅੰਗਦ ਦੇਵ ਜੀ ਦੇ ਰੂਪ ਵਿੱਚ ਸਿੱਖਾਂ ਸੇਵਕਾਂ ਤੇ ਬਖ਼ਸ਼ਸ਼ ਕਰਨ ਲਗੇ:

**ਲਹਣੇ ਦੀ ਫੇਰਾਈਐ ਨਾਨਕਾ ਦੋਹੀ ਖਟੀਐ॥**
**ਜੋਤਿ ਓਹਾ ਜੁਗਤਿ ਸਾਹਿ**
**ਸਹਿ ਕਾਇਆ ਫੇਰਿ ਪਲਟੀਐ।**

**(ਰਾਮਕਲੀ ਕੀ ਵਾਰ**
**ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ)**

ਇਹ ਜੋਤ ਗੁਰੂ ਰਾਮਦਾਸ ਅਤੇ ਉਸ ਤੋਂ ਅੱਗੇ ਵੀ ਕਾਇਆ ਪਲਟ ਕੇ ਆਉਂਦੀ ਰਹੀ। ਇਹ ਨਿਰੰਜਨੀ ਜੋਤ ਸੀ ਜਿਹੜੀ ਜੁਗਾਂ ਜੁਗਾਂਤਰਾਂ ਤੋਂ ਮਨੁੱਖਤਾ ਦੇ ਭਲੇ ਲਈ, ਜੀਵ ਮਾਤਰ ਦੇ ਕਲਿਆਣ ਲਈ, ਸ੍ਰਿਸ਼ਟੀ ਦੇ ਉਧਾਰ ਲਈ ਪ੍ਰਗਟ ਹੁੰਦੀ ਰਹੀ। ਇਸ ਬਾਰੇ ਬਾਣੀ ਵਿਚ ਲਿਖਿਆ ਹੈ:

**ਸਤਿਜੁਗਿ ਤੈ ਮਾਣਿਓ**
**ਛਲਿਓ ਬਲਿ ਬਾਵਨ ਭਾਇਓ॥**
**ਤ੍ਰੇਤੈ ਤੈ ਮਾਣਿਓ ਰਾਮੁ ਰਘੁਵੰਸੁ ਕਹਾਇਓ॥**
**ਦੁਆਪੁਰਿ ਕਿਸਨ ਮੁਰਾਰਿ**
**ਕੰਸੁ ਕਿਰਤਾਰਥੁ ਕੀਓ॥**
**ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ॥**
**ਕਲਿਜੁਗਿ ਪ੍ਰਮਾਣੁ ਨਾਨਕ**
**ਗੁਰੁ ਅੰਗਦੁ ਅਮਰੁ ਕਹਾਇਓ॥**
**ਸ੍ਰੀ ਗੁਰੂ ਰਾਜੁ ਅਬਚਲੁ ਅਟਲੁ**
**ਆਦਿ ਪੁਰਖਿ ਫੁਰਮਾਇਓ॥**

ਸਤਿਗੁਰੂ ਸਾਹਿਬਾਨ ਨੇ ਪ੍ਰਾਣੀ ਮਾਤਰ ਦੇ ਭਲੇ ਲਈ ਉਪਦੇਸ਼ ਦਿੱਤਾ, ਖਸਮ ਦੀ ਬਾਣੀ ਰਾਹੀਂ ਗਿਆਨ ਦਿੱਤਾ

ਅਤੇ ਸਿੱਖਾਂ ਨੂੰ ਸਿੱਖਿਆ ਦਿੱਤੀ ਕਿ ਸਤਿਗੁਰੂ ਦੀ ਬਾਣੀ ਸਤਿ ਕਰਕੇ ਮੰਨੋ ਕਿਉਂਕਿ ਇਹ ਕਰਤੇ ਦੀ ਮੁੱਖੋਂ ਕਢਵਾਈ ਹੋਈ ਬਾਣੀ ਹੈ:

**ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ**
**ਗੁਰਸਿਖਹੁ ਹਰਿ ਕਰਤਾ ਆਪਿ ਮੁਹਹੁ ਕਢਾਏ॥**
**-ਮਹਲਾ ੪**

ਸਤਿਗੁਰੂ ਦੀ ਬਾਣੀ ਬਿਨਾ ਹੋਰ ਬਾਣੀ ਕੱਚੀ ਹੈ,

**ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ॥**
**ਬਾਣੀ ਤ ਕਚੀ ਸਤਿਗੁਰੂ ਬਾਝਹੁ**
**ਹੋਰ ਕਚੀ ਬਾਣੀ॥ ਰਾਮਕਲੀ ਮਹਲਾ ੩**

ਕੱਚੀ ਤੇ ਸੱਚੀ ਬਾਣੀ ਦਾ ਭੁਲੇਖਾ ਦੂਰ ਕਰਨ ਲਈ, ਸਤਿਗੁਰੂ ਸਾਹਿਬਾਨ ਨੇ ਸਮੇਂ ਸਮੇਂ ਬਾਣੀ ਰਚਣ ਦੇ ਨਾਲ, ਆਪਣੇ ਸਮਕਾਲੀ ਜਾਂ ਪੂਰਵਕਾਲੀ ਭਗਤਾਂ ਦੀ ਬਾਣੀ ਇਕੱਤਰ ਕੀਤੀ। ਸਤਿਗੁਰੂ ਅਰਜਨ ਦੇਵ ਜੀ ਨੇ ਇਹ ਸਾਰੀ ਬਾਣੀ ਸੰਪਾਦਿਤ ਕੀਤੀ। ਗੁਰਮਤਿ ਵਿਚਾਰਧਾਰਾ ਦੀ ਪ੍ਰੋੜਤਾ ਕਰਦੀ ਭੱਟਾਂ ਤੇ ਕੀਰਤਨੀਆਂ ਦੀ ਬਾਣੀ ਨੂੰ ਇਸ ਵਿੱਚ ਸ਼ਾਮਿਲ ਕੀਤਾ। ਆਪ ਨੇ ਗੁਰੂ ਬਾਣੀ ਦਾ ਗ੍ਰੰਥ ਤਿਆਰ ਕੀਤਾ ਜਿਸ ਦਾ ਨਾਮ ਪੋਥੀ ਸਾਹਿਬ, ਬੀੜ, ਸ੍ਰੀ ਆਦਿ ਗ੍ਰੰਥ ਸਾਹਿਬ, ਸਵਾਰਾ ਸਾਹਿਬ, ਦਰਬਾਰ ਸਾਹਿਬ ਆਦਿ ਲਿਖਿਆ ਜਾਣ ਲੱਗਾ।

ਸਤਿਗੁਰੂ ਜੀ ਨੇ ਇਸ ਦੇ ਅਰਥਾਂ, ਲਗਾਂ-ਮਾਤਰਾਂ ਨੂੰ ਸਮਝ ਕੇ ਸ਼ੁੱਧ ਪਾਠ ਕਰਨ ਦੀ ਸਿੱਖਿਆ ਦਿੱਤੀ। ਬਾਣੀ ਦਾ ਸ਼ੁਧ ਪਾਠ ਸੁਣਾਉਣ ਵਾਲਿਆਂ ਨੂੰ ਸਤਿਗੁਰ ਸਾਹਿਬਾਨ ਵਲੋਂ, ਇਨਾਮ, ਭੇਟਾ ਮਾਣ ਵਡਿਆਈ ਮਿਲਣ ਲੱਗੀ। ਛੇਵੇਂ ਪਾਤਸ਼ਾਹ ਗੁਰੂ ਹਰਿਗੋਬਿੰਦ ਜੀ ਤਾਂ, ਸੂਰਜ ਪਕਾਸ਼ ਅਨੁਸਾਰ ਜਪੁਜੀ ਦਾ ਸ਼ੁਧ ਪਾਠ ਸੁਣ ਕੇ ਇੱਕ ਸਿੱਖ ਗੁਪਾਲੇ ਨੂੰ ਆਪਣੀ ਗੱਦੀ ਦੇਣ ਲਈ ਤਿਆਰ ਹੋ ਗਏ।

ਪਰ ਉਸ ਸਿੱਖ ਦੇ ਮਨ ਵਿੱਚ ਕੇਵਲ ਵਧੀਆ ਘੋੜਾ ਲੈਣ ਦੀ ਭਾਵਨਾ ਪੈਦਾ ਹੋਈ ਜੋ ਸਤਿਗੁਰੂ ਜੀ ਨੇ ਪੂਰੀ ਕੀਤੀ।

ਗੁਰਬਾਣੀ ਦੇਹਧਾਰੀ ਗੁਰੂ ਦੀ ਰਚਨਾ ਹੈ। ਗੁਰਬਾਣੀ ਵਿੱਚ ਦਿੱਤੀ ਗੁਰੂ ਜਾਂ ਸਤਿਗੁਰੂ ਦੀ ਵਡਿਆਈ ਦੇਹਧਾਰੀ ਸਤਿਗੁਰੂ ਉੱਤੇ ਹੀ ਢੁਕਦੀ ਹੈ। ਸੋ ਗੁਰੂ ਬਾਣੀ ਗੁਰੂ ਦਾ ਬਦਲ ਨਹੀਂ ਹੋ ਸਕਦੀ। ਇਸ ਦਾ ਨਿਰਨਾ, ਇਤਿਹਾਸਕ ਤੌਰ ਉੱਤੇ ਵੀ, ਅੱਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਕ੍ਰਿਸ਼ਨ ਸਮੇਂ ਹੋ ਗਿਆ ਸੀ।

ਸੀਤਲਾ ਨਿਕਲਣ ਕਾਰਨ ਆਪ ਜੀ ਦਾ ਬਚਪਨ ਵਿੱਚ ਹੀ ਸਰੀਰ ਢਿੱਲਾ ਰਹਿਣ ਲੱਗਾ। ਆਪ ਜੀ ਦੀ ਹਜ਼ੂਰੀ ਵਿੱਚ ਬੈਠੇ ਦਿੱਲੀ ਦੀ ਸੰਗਤ ਦੇ ਆਗੂ ਭਾਈ ਗੁਰਬਖਸ਼ ਨੇ ਅਰਜ਼ ਕੀਤੀ:

*ਆਗੈ ਭਏ ਸਪਤ ਗੁਰ ਜੋਇ।*
*ਦਾਸ ਕਿਧੌਂ ਲਾਇਕ ਸੁਤ ਹੋਇ।*
*ਸਭ ਬਿਧ ਤੇ ਸਮਰਥ ਤਿਸ ਕਰਕੈ।*
*ਗੁਰਤਾ ਗਾਦੀ ਪਰ ਬੈਠਰਕੈ।*
*ਬਹੁਰ ਚਹੇ ਪ੍ਰਲੋਕ ਪਯਾਨਾ।*
*ਕਰਤ ਰਹੈ ਜਨ ਗਨ ਦੁਖ ਹਾਨਾ।*

*-ਗੁਰਪ੍ਰਤਾਪ ਸੂਰਜ*

ਸੋ ਕਿਰਪਾ ਕਰਕੇ ਸਾਨੂੰ ਸਤਿਗੁਰੂ ਦੇ ਲੜ ਲਾਓ। ਸਿੱਖਾਂ ਦੀ ਭਾਵਨਾ ਧਿਆਨ ਵਿਚ ਰੱਖਕੇ ਸਤਿਗੁਰੂ ਜੀ ਨੇ ਸਿੱਖਾਂ ਵਿੱਚ ਦੇਹਧਾਰੀ ਗੁਰੂ ਪਤੀ ਸ਼ਰਧਾ ਦੀ ਮਾਤਰਾ ਜਾਨਣ ਲਈ ਬਚਨ ਕੀਤਾ:

*ਗੁਰਗਾਦੀ ਅਬਚਲ ਜਗ ਮਾਂਹੀਂ।*
*ਵਧਹਿ ਪ੍ਰਤਾਪ ਮਿਟਹਿ ਕਿਮ ਨਾਹੀ*
*ਮਨੋ ਕਾਮਨਾ ਸੰਗਤ ਪਾਵਹਿ।*
*ਲੈ ਗੁਰ ਤੇ ਉਪਦੇਸ ਕਮਾਵਹਿ।*

*ਗੁਰੂ ਗ੍ਰੰਥ ਸਾਹਬਿ ਸਭ ਕੇਰਾ।*
*ਜੋ ਹਮਰੋ ਚਹਿ ਦਰਸਨ ਹੇਰਾ। -ਗੁਰ ਪ੍ਰਤਾਪ ਸੂਰਜ*

ਪਰ ਸਿੱਖਾਂ ਨੂੰ ਪਤਾ ਸੀ ਕਿ ਪਹਿਲਾਂ ਗੁਰੂ ਅੰਸ ਨੇ ਗੁਰਗੱਦੀ ਉੱਤੇ ਸੰਤਾਨ ਹੋਣ ਦਾ ਅਧਿਕਾਰ ਸਮਝ ਕੇ ਦੁਬਿਧਾ ਖੜੀ ਕੀਤੀ ਸੀ। ਗੁਰਗੱਦੀ ਦੇ ਦਾਵੇਦਾਰਾਂ ਦੀ ਗਿਣਤੀ ਹੋਰ ਵਧ ਗਈ ਸੀ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਕੋਈ ਵੀ ਲਿਖਵਾ ਕੇ, ਉਸ ਦਾ ਗੁਰੂ ਵਜੋਂ ਪ੍ਰਕਾਸ਼ ਕਰਕੇ, ਉਸ ਦੇ ਆਸਰੇ ਆਪਣੀ ਮਾਣ-ਪ੍ਰਤਿਸ਼ਠਾ, ਰੋਜ਼ੀ ਰੋਟੀ ਦਾ ਰਾਹ ਲੱਭ ਸਕਦਾ ਸੀ ਅਤੇ ਗੁਰਗੱਦੀ ਨੂੰ ਹਾਸੋ-ਹੀਣਾ ਬਣਾ ਸਕਦਾ ਸੀ। ਸੋ ਭਾਈ ਗੁਰਬਖਸ਼ ਨੇ ਦੁਬਾਰਾ ਅਰਜ਼ ਕੀਤੀ ਕਿ ਸਿੱਖਾਂ ਦਾ ਭਲਾ ਦੇਹਧਾਰੀ ਗੁਰੂ ਦੇ ਲੜ ਲੱਗਿਆਂ ਹੀ ਹੈ। ਕਿਉਂਕਿ,

*ਬਿਨ ਗੁਰ ਸੰਗਤ ਹੈਵੈ ਥਿਰ ਕੋਇ ਨ।*
*ਜਥਾ ਨ੍ਰਿਪਤ ਬਿਨ ਸੈਨਾ ਹੋਇ ਨ।*
*ਜੋ ਗੁਰੂ ਗ੍ਰੰਥ ਆਪ ਨੇ ਭਨਯੋ।*
*ਸੋ ਸਗਰੇ ਸਿਖਨ ਹੂ ਸੁਨਯੋ।*
*ਲਿਖ ਲੈ ਹੈ ਅਬ ਸੋਢੀ ਸਾਰੇ।*
*ਬੈਠਹਿ ਮਾਨੀ ਗੁਰ ਹੋਇ ਭਾਰੇ। -ਗੁਰ ਪ੍ਰਤਾਪ ਸੂਰਜ*

ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਸਿੱਖਾਂ ਦੀਆਂ ਇਹਨਾਂ ਅਰਜ਼ਾਂ ਉੱਤੇ ਖੁਸ਼ੀ ਪ੍ਰਗਟ ਕੀਤੀ ਅਤੇ

*ਬਾਬਾ ਬਸਹਿ ਜਿ ਗ੍ਰਾਮ ਬਕਾਲੇ।*
*ਬਨਿ ਗੁਰ ਸੰਗਤ ਸਗਲ ਸਮਾਲੇ।*

ਕਹਿ ਗੁਰਗੱਦੀ ਦਿੱਤੀ।

ਨੌਵੇਂ ਪਾਤਸ਼ਾਹ ਨੇ ਭੋਰੇ ਵਿੱਚ ਬੈਠ ਕੇ ਕਈ ਸਾਲ ਤਪੱਸਿਆ ਕੀਤੀ, ਪੁੰਨ ਦਾਨ ਕੀਤੇ। ਗੱਦੀ ਨਸ਼ੀਨ ਹੋਣ ਬਾਅਦ ਆਪ ਨੇ ਬੰਗਾਲ, ਅਸਾਮ ਤੱਕ ਦੇ ਉੱਤਰੀ ਪੂਰਬੀ ਭਾਰਤ ਦੇ ਦੌਰੇ ਕੀਤੇ। ਪਟਨੇ ਸ਼ਹਿਰ, ਆਪ ਦੇ ਗ੍ਰਹਿ ਵਿਖੇ

ਦਸਵੇਂ ਪਾਤਸ਼ਾਹ ਪ੍ਰਕਾਸ਼ਮਾਨ ਹੋਏ। ਆਪ ਜ਼ੁਲਮ, ਜਬਰ ਦੀ ਜੜ੍ਹ ਪੱਟਣ ਲਈ, ਸਨਾਤਨ ਧਰਮ ਦੀ ਰਾਖੀ ਲਈ, ਭਾਰਤੀਆਂ ਨੂੰ ਔਰੰਗਜ਼ੇਬ ਰਾਹੀਂ ਮੁਸਲਮਾਨ ਕੀਤੇ ਜਾਣੋਂ ਬਚਾਉਣ ਲਈ ੧੬੭੫ ਈ. (੧੭੩੨ ਬਿ.) ਨੂੰ ਸ਼ਹਾਦਤ ਦੇ ਗਏ।

ਦਸਵੇਂ ਪਾਤਸ਼ਾਹ ਨੇ ਗੁਰਗੱਦੀ ਨੂੰ ਸੁਸ਼ੋਭਤ ਕੀਤਾ। ਆਪ ਨੇ ਸ਼ਾਸਤਰ ਵਿਦਿਆ ਗ੍ਰਹਿਣ ਕੀਤੀ ਤੇ ਸ਼ਸਤਰ ਵਿਦਿਆ ਵਿੱਚ ਪ੍ਰਬੀਨਤਾ ਪ੍ਰਾਪਤ ਕੀਤੀ। ਭਾਰਤ ਦੀ ਢਹਿੰਦੀ ਕਲਾ ਬਾਰੇ ਚਿੰਤਨ ਕੀਤਾ। ਬੀਰ ਰਸੀ ਅਤੇ ਅਧਿਆਤਮਵਾਦੀ ਬਾਣੀ ਦੀ ਰਚਨਾ ਕੀਤੀ। ਚੰਗੇ ਕਵੀਆਂ, ਸਿੱਖਾਂ ਸ਼ਸਤਰਧਾਰੀਆਂ ਉੱਤੇ ਬਖਸ਼ਸ਼ ਕੀਤੀ। ਖਾਲਸਾ ਪੰਥ ਦੀ ਸਾਜਣਾ ਕੀਤੀ ਅਤੇ ਜ਼ਾਲਮ ਸਰਕਾਰ ਨਾਲ ਲੋਹਾ ਲੈਣ ਦੀ ਤਿਆਰੀ ਕੀਤੀ। ਜੁਧਾਂ ਜੰਗਾਂ ਵਿਚ ਆਪ ਨਾਲ ਕੇਵਲ ਮੁਗਲ ਫ਼ੌਜ ਹੀ ਨਹੀਂ ਲੜੀ, ਜਿਨ੍ਹਾਂ ਦੇ ਹੱਕ ਸੱਚ ਲਈ ਆਪ ਲੜੇ ਉਹ ਹਿੰਦੂ ਰਾਜੇ ਖ਼ਾਸ ਕਰਕੇ ਬਾਈਧਾਰ ਦੇ ਪਹਾੜੀ ਰਾਜੇ ਵੀ ਆਪ ਦੇ ਖਿਲਾਫ਼ ਲੜੇ। ਸਤਿਗੁਰੂ ਜੀ ਰਣਨੀਤੀ ਤੇ ਰਾਜਨੀਤੀ ਅਨੁਸਾਰ ਭੰਗਾਣੀ, ਅਨੰਦਪੁਰ ਦੇ ਕਿਲ੍ਹੇ, ਚਮਕੌਰ ਦੀ ਗੜ੍ਹੀ ਅਤੇ ਖਿਦਰਾਣੇ ਦੀ ਢਾਬ ਆਦਿ ਸਥਾਨਾਂ ਉੱਤੇ ਜੰਗ ਕਰਦੇ ਰਹੇ। ਵਿਰੋਧੀਆਂ ਨੂੰ ਭਰਮ ਭੁਲੇਖੇ ਪਾਉਣ ਲਈ ਨਰ-ਨਾਟਕ ਕਰਦੇ ਰਹੇ। ਬਾਦਸ਼ਾਹ ਨੂੰ ਜ਼ਫ਼ਰਨਾਮਾ ਲਿਖ ਕੇ ਉਸਦੇ ਝੂਠੇ ਹੋਣ ਦਾ ਪਰਦਾ ਫਾਸ਼ ਕਰਦੇ ਰਹੇ ਅਤੇ ਜ਼ਾਲਮ ਰਾਜ ਦੀ ਇੱਟ ਨਾਲ ਇੱਟ ਖੜਕਾਉਣ ਲਈ ਬੰਦੇ ਨੂੰ ਤਿਆਰ ਕਰਦੇ ਰਹੇ।

ਚਮਕੌਰ ਦੀ ਗੜ੍ਹੀ ਵਿੱਚੋਂ ਨਿਕਲ ਕੇ, ਮਾਛੀਵਾੜੇ ਦੇ ਜੰਗਲਾਂ ਨੂੰ ਪਾਰ ਕਰਕੇ, ਉੱਚ ਦੇ ਪੀਰ ਬਣਕੇ ਢਿਲਵੀਂ ਪਹੁੰਚਣ ਸਮੇਂ ਮੁਗਲ ਫ਼ੌਜ ਤੇ ਉਸਦੇ ਸੂਹੀਆਂ ਨੂੰ ਭੁਲੇਖੇ ਵਿੱਚ ਰੱਖਣ ਦੇ ਲਈ ਸਤਿਗੁਰੂ ਜੀ ਨੇ ਪਹਿਲੀ ਵਾਰ ਨੀਲੇ

ਜਾਂ ਸੁਰਮਈ ਬਸਤਰ ਪਹਿਨੇ। ਭਾਵੇਂ ਆਪ ਜਾਣਦੇ ਸਨ ਕਿ ਸਤਿਗੁਰੂ ਨਾਨਕ ਦੇਵ ਜੀ ਨੇ ਲਿਖਿਆ ਹੈ ਕਿ ਨੀਲੇ ਬਸਤਰ ਪਹਿਨਣੇ, ਤੁਰਕਾਂ ਪਠਾਣਾਂ ਜਾਂ ਮਲੇਛਾਂ ਦਾ ਬਾਣਾ ਹੈ ਫਿਰ ਵੀ ਸੋਢੀ ਕਉਲ ਰਾਏ ਨੇ ਢਿਲਵੀਂ ਪਹੁੰਚਣ ਉੱਤੇ ਆਪ ਨੂੰ ਅਰਜ਼ ਕੀਤੀ ਕਿ "ਇਹ ਕੀ ਖੇਡ ਹੈ, ਸੱਚੇ ਪਾਤਸ਼ਾਹ ਜੀ! ਆਪ ਨੇ ਤੁਰਕੀ ਬਾਣਾ ਕਿਉਂ ਧਾਰਨ ਕੀਤਾ ਹੈ।" ਆਪ ਜੀ ਨੇ ਇਸ ਨੂੰ ਨੀਤੀ ਤੇ ਸਮੇਂ ਦੀ ਲੋੜ ਦੱਸਿਆ ਅਤੇ ਨਾਲ ਹੀ ਸਕੇਸ ਇਸ਼ਨਾਨ ਕਰਕੇ ਸਫੈਦ ਬਸਤਰ ਪਹਿਨ ਕੇ, ਅੰਗੀਠਾ ਬਾਲ ਕੇ, ਲੀਰ ਲੀਰ ਕਰਕੇ, ਉਸ ਵਿੱਚ ਨੀਲਾ ਬਾਣਾ ਸਾੜਦਿਆਂ ਹੋਇਆਂ ਇਹ ਤੁਕ ਪਲਟਾਈ:

**ਨੀਲ ਬਸਤਰ ਲੇ ਕਪੜੇ ਪਹਿਰੇ**
**ਤੁਰਕ ਪਠਾਣੀ ਅਮਲੁ ਕੀਆ।**

ਇਸੇ ਦੀ ਸ਼ਹਾਦਤ ਮੈਕਾਲਫ ਨੇ ਭਰੀ ਹੈ।

ਇਸ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਦੀ ਲਿਖਤ ਹੈ:

ਇਥੇ (ਢਿਲਵਾਂ ਕਲਾਂ) ਕਲਗੀਧਰ, ਸੋਢੀ ਸਾਹਿਬ ਕੌਲ ਜੀ ਦੇ ਘਰ ਵਿਰਾਜੇ ਹਨ। ਕੌਲ ਜੀ ਦੀ ਬੇਨਤੀ ਮੰਨ ਕੇ ਮਾਛੀਵਾੜੇ ਵਾਲਾ ਨੀਲਾ ਬਾਣਾ ਉਤਾਰ ਕੇ ਚਿੱਟੇ ਵਸਤਰ ਧਾਰਨ ਕੀਤੇ। ਗੁਰੂ ਸਾਹਿਬ ਨੇ ਨੀਲੀ ਚਾਦਰ ਅੱਗ ਵਿੱਚ ਸਾੜਨ ਸਮੇਂ ਬਚਨ ਕੀਤਾ:

*ਨੀਲ ਵਸਤ੍ਰ ਲੇ ਕਪੜੇ ਫਾੜੇ*
*ਤੁਰਕ ਪਠਾਣੀ ਅਮਲ ਗਇਆ -ਮਹਾਨ ਕੋਸ਼*

ਗਿਆਨੀ ਕਰਤਾਰ ਸਿੰਘ ਕਲਾਸਵਾਲੀਏ, ਹੈੱਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਕਾਵਿ ਰਚਨਾ ਵਿਚ ਇਸ ਬਾਰੇ ਲਿਖਿਆ ਹੈ:-

*ਕੇਸ ਹਰੇ ਕਰ ਕੇ ਚੋਜੀ ਸਤਿਗੁਰੂ ਜੀ*
*ਚਲ ਪਾਸ ਅੰਗੀਠੇ ਦੇ ਜਾਂਵਦੇ ਨੇ।*

*ਲੀਰਾਂ ਕਰਕੇ ਨੀਲੀ ਪੁਸ਼ਾਕ ਦੀਆਂ*
*ਵਿਚ ਅੱਗ ਦੇ ਪਾ ਜਲਾਂਵਦੇ ਨੇ।*
*ਨਾਲੇ ਫੂਕਦੇ ਜਾਂਦੇ ਪੁਸ਼ਾਕ ਤਾਂਈ,*
*ਨਾਲੇ ਤੁਕ ਇਹ ਪੜ੍ਹ ਸੁਨਾਂਵਦੇ ਨੇ।*
*ਯਥਾ ਨੀਲ ਬਸਤਰ ਲੈ ਕਪੜੇ ਫਾੜੇ*
*ਤੁਰਕ ਪਠਾਣੀ ਅਮਲ ਗਇਆ।*
*ਸੁਣ ਕਉਲ ਜੀ ਨੇ ਪਾਸੋਂ ਟੋਕ ਕੀਤੀ,*
*ਸ਼ਬਦ ਉਲਟਨੇ ਕਿਸ ਤਰ੍ਹਾਂ ਭਾਂਵਦੇ ਨੇ?*
*ਰਾਮ ਰਾਇ ਨੇ ਤੁਕ ਉਲਟਾਈ ਹੈ ਸੀ*
*ਗੁਰੂ ਓਸ ਨੂੰ ਮੁਖ ਨ ਲਾਂਵਦੇ ਨੇ।*
*ਤੁਸਾਂ ਪਹਿਰੇ ਦੇ ਥਾਂ ਫਾੜੇ ਆਖਯਾ ਏ*
*ਗਯਾ ਕੀਆ ਵੀ ਉਲਟ ਦਿਸਾਂਵਦੇ ਨੇ।*
*ਸ਼ਬਦ ਉਲਟਿਆ ਵਾਰ ਪਰਵਾਰ ਸਾਰਾ*
*'ਸ੍ਰੀ' ਕਲਗੀਧਰ ਬਤਾਂਵਦੇ ਨੇ।*
*ਸ਼ਬਦ ਉਲਟੇ ਬਿਨਾਂ ਕਰਤਾਰ ਸਿੰਘਾ*
*ਕਾਬੂ ਤੁਰਕ ਨਾ ਕਿਸੇ ਦੇ ਆਂਵਦੇ ਨੇ।*

*-ਦਸਮੇਸ਼ ਪ੍ਰਕਾਸ਼*

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ ਤੁਕ ਭਾਵੇਂ ਪਲਟਾਈ ਪਰ ਬੀੜ ਵਿੱਚ ਤੁਕ ਜਿਉਂ ਦੀ ਤਿਉਂ ਰਹੀ, ਪਲਟਾਈ ਤੁਕ ਨਾ ਚੜ੍ਹ ਸਕੀ ਕਿਉਂਕਿ ਉਸ ਤੋਂ ਬਾਅਦ ਕੋਈ ਬੀੜ ਨਾ ਤਿਆਰ ਹੋਈ, ਨਾ ਉਚਾਰੀ ਗਈ। ਬੀੜ ਵਿੱਚ ਨੌਵੇਂ ਪਾਤਸ਼ਾਹ ਦੀ ਬਾਣੀ ਚੜ੍ਹਾ ਕੇ ਆਪ ਜੀ ਪਹਿਲਾਂ ਹੀ ਅਨੰਦਪੁਰ ਸਾਹਿਬ ਵਿੱਚ ੧੭੩੨ ਬਿ.(੧੭੬੫ ਈ.) ਨੂੰ ਕਾਰਜ ਪੂਰਾ ਕਰ ਚੁਕੇ ਸਨ। ਇਸਦਾ ਪਰਮਾਣ ੨੩ ਪੋਹ ੧੭੩੨ ਦੀ ਲਿਖੀ ਇੱਕ ਬੀੜ ਹੈ ਜਿਹੜੀ ਸ਼੍ਰੋਮਣੀ ਗੁਰਦਵਾਰਾ ਪ੍ਰਬੰਧਕ ਕਮੇਟੀ ਦੀ ਸਿੱਖ ਰੈਫ਼ਰੰਸ ਲਾਇਬ੍ਰੇਰੀ ਵਿੱਚ ਪਈ ਵੇਖੀ ਗਈ।

ਦਮਦਮੇ ਦਸਵੇਂ ਪਾਤਸ਼ਾਹ ਰਾਹੀਂ, ਭਾਈ ਮਨੀ ਸਿੰਘ ਹੱਥੀਂ ਬੀੜ ਲਿਖਵਾਈ ਜਾਣਾ ਵੀ ਕੁਝ ਸਮੇਂ ਤੋਂ ਪ੍ਰਚੱਲਤ ਹੈ। ਵਾਰਤਾ ਘੜੀ ਗਈ ਹੈ ਕਿ ਸਤਿਗੁਰੂ ਜੀ ਨੇ ੧੭੬੨ ਬਿ:) ੧੭੦੫ ਈ. ਵਿੱਚ ਧੀਰਮਲ ਤੋਂ ਬੀੜ ਮੰਗਵਾਈ ਤਾਂ ਉਸ ਮਿਹਣਾ ਮਾਰਿਆ ਕਿ ਉਹ ਜੇ ਗੁਰੂ ਹੈ ਤਾਂ ਆਪੇ ਬੀੜ ਆਤਮਕ ਸ਼ਕਤੀ ਨਾਲ, ਕਿਉਂ ਨਹੀਂ ਉਚਾਰ ਲੈਂਦਾ! ਤਾਂ ਸਤਿਗੁਰੂ ਜੀ ਨੇ ਬੀੜ ਉਚਾਰੀ।

ਪਰ ਇਹ ਧਾਰਨਾ ਗ਼ਲਤ ਹੈ। ਜੇ ਇਹ ਸਹੀ ਹੁੰਦੀ ਤਾਂ ਗੁਰ ਬਿਲਾਸ ਦੇ ਕਰਤਾ ਭਾਈ ਸੁੱਖਾ ਸਿੰਘ, ਸ੍ਰੀ ਗੁਰ ਪ੍ਰਤਾਪ ਸੂਰਜ ਦੇ ਰਚਨਹਾਰੇ ਭਾਈ ਸੰਤੋਖ ਸਿੰਘ ਇਸ ਦਾ ਜ਼ਿਕਰ ਜ਼ਰੂਰ ਕਰਦੇ। ਗਿਆਨੀ ਗਿਆਨ ਸਿੰਘ ਜੀ ਨੇ ੧੯੭੯ ਵਿੱਚ ਛਪਵਾਏ ਸ੍ਰੀ ਗੁਰੂ ਪੰਥ ਪ੍ਰਕਾਸ਼ ਵਿੱਚ ਵੀ ਇਸ ਬਾਰੇ ਕੁਝ ਨਹੀਂ ਲਿਖਿਆ। ਹਾਂ, ਅਗਲੇ ਐਡੀਸ਼ਨਾਂ ਵਿੱਚ ਪਤਾ ਨਹੀਂ ਕਿਸ ਮਜ਼ਬੂਰੀ ਕਰਕੇ ਇਹ ਪ੍ਰਸੰਗ ਬਣਾ ਕੇ ਪੇਸ਼ ਕੀਤਾ।

ਮਾਸਟਰ ਗਿਆਨ ਸਿੰਘ ਨਿਹੰਗ ਨੇ ਇਸ ਬਾਰੇ ਖਾਲਸਾ ਗੁਰਮਤ ਪ੍ਰਕਾਸ਼ ਵਿੱਚ ਲਿਖਿਆ ਹੈ:

"ਸੰਨ ੧੯੯੬ ਨੂੰ ਸ੍ਰੀ ਅਕਾਲ ਤਖ਼ਤ ਬੁੰਗਾ ਅਤੇ ਗੁਰੂ ਕਾਂਸ਼ੀ ਦਮਦਮਾ (ਸਾਬੋ ਕੀ ਤਲਵੰਡੀ) ਦੇ ਪੁਜਾਰੀਆਂ ਨੇ ਰਲ ਮਿਲ ਕੇ ਇਹ ਸਾਖੀ ਘੜੀ।"

ਕੁਇਰ ਸਿੰਘ ਨੇ ਗੁਰ ਬਿਲਾਸ, ਭਾਈ ਮਨੀ ਸਿੰਘ ਤੋਂ ਪ੍ਰਸੰਗ ਤੇ ਸਾਖੀਆਂ ਸੁਣ ਕੇ ਲਿਖਿਆ। ਉਸ ਵਿੱਚ ਵੀ ਇਸਦਾ ਕੋਈ ਜ਼ਿਕਰ ਨਹੀਂ। ਭਲਾ ਕਿਵੇਂ ਸੰਭਵ ਹੈ ਕਿ ਜਿਸ ਭਾਈ ਮਨੀ ਸਿੰਘ ਬਾਰੇ ਕਿਹਾ ਗਿਆ ਕਿ ਉਸ ਨੇ ਸਤਿਗੁਰੂ ਦੀ ਉਚਾਰੀ ਬੀੜ ਲਿਖੀ, ਉਹ ਇਹ ਮਹੱਤਵਪੂਰਨ ਘਟਨਾ ਨਾ ਲਿਖਵਾਉਂਦੇ। ਇੱਕ ਗੱਲ ਹੋਰ, ਬਾਬਾ ਧੀਰ ਮੱਲ ਤਾਂ ਔਰੰਗਜ਼ੇਬ ਦੇ ਦਿੱਤੇ ਕਸ਼ਟ ਨ

ਸਹਿੰਦਿਆਂ ੧੭੩੪ ਬਿ. ਵਿੱਚ ਗੜ੍ਹ ਰਣਥੰਬੌਰ ਵਿੱਚ ਗੁਰਪੁਰੀ ਸਿਧਾਰ ਗਏ ਸਨ। ਗਿਆਨੀ ਗਰਜਾ ਸਿੰਘ ਨੇ ਗੁਰੂ ਕੀਆਂ ਸਾਖੀਆਂ ਵਿੱਚ ਲਿਖਿਆ ਹੈ, "ਬਾਬਾ ਜੀ ਕੋ ਦੁਸ਼ਟਾਂ ਘਣਾ ਕਸਟ ਦੀਆ। ਇਸੀ ਗੜ੍ਹ ਮੇਂ ਸਾਲ ਸਤਾਰਾਂ ਸੌ ਚਉਤੀਸ ਮੰਗਸਰ (ਮੱਘਰ) ਸੁਦੀ ਦੂਜ ਸ਼ੁਕਰਵਾਰ ਕੇ, ਦਿਵਸ, ਏਸ ਫਾਨੀ ਸੰਸਾਰ ਸੇ ਡੇਢ ਪਹਰ ਦਿਹੁੰ ਚਢੇ ਗੁਰਪੁਰੀ ਪਧਾਰ ਗਏ।"-ਸੰਪਾਦਕ ਪਿਆਰਾ ਸਿੰਘ ਪਦਮ

ਇਹ ਬੀੜ ਉਚਾਰਨ ਕਰਨ ਦੀ ਸਾਖੀ ਸ਼ਰਧਾ ਵੱਸ, ਸਹਿਜ ਸੁਭਾ, ਸਿੱਖੀ ਦੇ ਭਲੇ ਲਈ ਨਹੀਂ ਘੜੀ ਗਈ, ਸਗੋਂ ਅੰਗਰੇਜ਼ ਹਾਕਮਾਂ ਨੇ ਆਪਣੇ ਵਫ਼ਾਦਾਰ ਸਿੱਖਾਂ ਨੂੰ ਦੇਹਧਾਰੀ ਗੁਰੂ ਤੋਂ ਬੇਮੁਖ ਕਰਨ ਅਤੇ 'ਗ੍ਰੰਥ ਗੁਰੂ' ਦਾ ਅਨੁਯਾਈ ਬਣਾਉਣ ਲਈ ਘੜੀ ਗਈ ਸੀ।

ਸ਼ਮਸ਼ੇਰ ਸਿੰਘ ਅਸ਼ੋਕ ਨੇ ਪੰਜਾਬ ਦੀਆਂ ਲਹਿਰਾਂ ਵਿੱਚ ਭਾਈ ਗੁਰਮੁਖ ਸਿੰਘ ਦੀ ਸਿੰਘ ਸਭਾ ਦੇ ਨਿਯਮ ਲਿਖੇ ਹਨ:

**੧. ਸ੍ਰੀ ਗੁਰੂ ਸਿੰਘ ਸਭਾ ਵਿਚ ਕੋਈ ਗੱਲ ਸਰਕਾਰ ਦੇ ਤਲੱਕ ਨਹੀਂ ਕੀਤੀ ਜਾਵੇਗੀ।**

**੨. ਖ਼ੈਰਖਾਹੀ ਕੌਮ, ਫਰਮਾ ਬਰਦਾਰੀ ਸਰਕਾਰੀ।**

**੩. ਅੰਗ੍ਰੇਜ਼ੀ ਹਕੂਮਤ ਨਾਲ ਜੁੜ ਕੇ ਚਲਣਾ ਆਦਿ।**

ਖ਼ਾਲਸਾ ਦੀਵਾਨ (ਸਿੰਘ ਸਭਾ) ਲੁਧਿਆਣਾ ਨੇ ਆਪਣੇ ਹਮਜੋਲੀਆਂ ਨੂੰ ਇਹ ਗੰਢ ਬੰਨ੍ਹ ਲੈਣ ਲਈ ਕਿਹਾ:

*-ਸੁਰ ਸਸੀ ਵਾਯੂ ਪ੍ਰਿਥਵੀ ਆਪ ਤੇਜ ਲੌ ਕਾਇਮ।*
*ਬ੍ਰਿਟਿਸ਼ ਰਾਜ ਕਾ ਸ਼ਾਹੀ ਝੰਡਾ ਕਰੇ ਤਰੱਕੀ ਦਾਇਮ।*
*-ਨਿਮਕ ਹਲਾਲ ਨਾਥ ਕਾ ਕਰੀਐ,*
*ਮਰਨ ਜੀਵਨ ਅਸਿਧੁਜ ਪੈ ਧਰੀਐ।*
*-ਸਿੱਖ ਇਤਿਹਾਸ ਤੇ ਕੂਕੇ-ਲੇਖਕ ਅਮਰ ਭਾਰਤੀ*

੧੭੦੮ ਈ. ਵਿੱਚ ਨਦੇੜ ਵਿੱਚ ਕੁਝ ਵਾਪਰਨ ਬਾਰੇ ਇੱਕ ਧਾਰਨਾ ਹੈ ਕਿ ਦਸਮ ਪਾਤਸ਼ਾਹ, ਆਪੇ ਚਿਣੇ ਅੰਗੀਠੇ ਵਿਚ ਜਾ ਬੈਠੇ, ਅੰਗੀਠੇ ਨੂੰ ਦਾਗ ਦਿੱਤਾ, ਲਪਟਾਂ ਉਠੀਆਂ ਤੇ ਦਸਮੇਸ਼ ਇਸ ਅਸਾਰ ਸੰਸਾਰ ਤੋਂ ਸਦਾ ਲਈ ਉਹਲਾ ਕਰ ਗਏ।

ਸ੍ਰੀ ਸਤਿਗੁਰੂ ਗੋਬਿੰਦ ਸਿੰਘ ਜੀ ਨੇ 'ਗੁਰੂ ਗ੍ਰੰਥ ਸਾਹਿਬ' ਨੂੰ ੧੭੬੫ ਬਿ. (੧੭੦੮ ਈ.) ਨੂੰ ਗੱਦੀ ਦਿੱਤੀ ਅਤੇ ਦੋਹਰਾ ਉਚਾਰਿਆ:

*ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥ।*
*ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*

ਇਸ ਅਤੇ ਹੋਰ ਦੋਹਰਿਆਂ ਨੂੰ ਅੱਜ ਕਈ ਗੁਰਦੁਆਰਿਆਂ ਵਿੱਚ ਅਰਦਾਸ ਪਿਛੋਂ ਸਿੱਧੇ-ਸਾਦੇ ਪਰ ਅਨਜਾਣ ਸਿੱਖਾਂ ਵਲੋਂ ਗੁਰਬਾਣੀ ਸਮਝ ਕੇ ਪੜ੍ਹਿਆ ਜਾਂਦਾ ਹੈ। ਕਿਸੇ ਸਿੱਖ ਨੂੰ ਨਹੀਂ ਦੱਸਿਆ ਜਾਂਦਾ ਕਿ ਇਹ ਭਾਈ ਪ੍ਰਹਿਲਾਦ ਸਿੰਘ ਦੇ ਰਹਿਤਨਾਮੇ ਵਿੱਚ ਦਰਜ ਹੈ ਜਿਹੜਾ ਉਸਨੇ ਖ਼ਾਲਸਾ ਪੰਥ ਦੀ ਸਾਜਣਾ ਤੋਂ ਚਾਰ ਸਾਲ ਪਹਿਲਾਂ ਲਿਖਿਆ। ਇਸ ਬਾਰੇ ਭਾਈ ਕਾਨ੍ਹ ਸਿੰਘ ਨਾਭਾ ਨੇ ਲਿਖਿਆ ਹੈ, "ਰਹਿਤਨਾਮੇ ਦਾ ਅਰੰਭ ਇਸ ਦੋਹੇ ਤੋਂ ਹੁੰਦਾ ਹੈ:

*"ਅਬਚਲ ਨਗਰ ਬੈਠੇ ਗੁਰੂ*
*ਮਨ ਮਹਿ ਕੀਆ ਬਿਚਾਰ।*
*ਬੋਲਿਆ ਪੂਰਾ ਸਤਿਗੁਰੂ ਮੂਰਤ ਸ੍ਰੀ ਕਰਤਾਰ।"*
*ਅਰ ਰਹਿਤਨਾਮਾ ਬਣਨ ਦਾ ਸਾਲ ਦੱਸਿਆ ਹੈ:*
*ਸੰਮਤ ਸਤ੍ਰਹਿ ਸੈ ਭਏ ਬਰਖ ਬਵੰਜਾ ਨਿਹਾਰ।*
*ਮਾਘ ਵਦੀ ਤਿਥਿ ਪੰਚਮੀ ਵੀਰਵਾਰ ਸੁਭ ਵਾਰ।*

ਇਸ ਨੇ ਇਹ ਖਿਆਲ ਨਹੀਂ ਕੀਤਾ ਕਿ ਸੰਮਤ ੧੭੫੨ ਵਿਚ ਗੁਰੂ ਸਾਹਿਬ ਅਬਚਲ ਨਗਰ ਨਹੀਂ ਪਧਾਰੇ ਅਰ ਨਾ ਉਸ ਵੇਲੇ ਖਾਲਸੇ ਦੀ ਰਚਨਾ ਸੀ। ਇਸੇ

ਰਹਿਤਨਾਮੇ ਦੇ ਇਹ ਵਾਕ ਹਨ:

*ਅਕਾਲ ਪੁਰਖ ਕੇ ਹੁਕਮ ਤੇ ਪ੍ਰਗਟ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*
*ਗੁਰੂ ਖਾਲਸਾ ਮਾਨੀਓ ਪ੍ਰਗਟ ਗੁਰੂ ਕੀ ਦੇਹ......*

*—ਮਹਾਨ ਕੋਸ਼ ਸਫਾ ੭੯੬, ਐਡੀਸ਼ਨ ੧੯੮੧*

ਇਸ ਅਨੁਸਾਰ ਨਾ ਗ੍ਰੰਥ ਗੁਰੂ ਬਣਦਾ ਹੈ, ਨਾ ਖਾਲਸਾ ਪੰਥ।

ਸਤਿਗੁਰੂ ਜੀ ਕੋਲ ਨਦੇੜ ਕੋਈ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬੀੜ ਨਹੀਂ ਸੀ ਸੋ ਗੱਦੀ ਕਿਵੇਂ ਦੇਂਦੇ? ਜੇ ਬੀੜ ਹੁੰਦੀ ਵੀ ਤਾਂ ਵੀ ਉਸਨੂੰ ਗੱਦੀ ਦੇਣ ਦਾ ਸੁਆਲ ਹੀ ਪੈਦਾ ਨਹੀਂ ਸੀ ਹੁੰਦਾ। ਕਿਉਂਕਿ ਇਸ ਦਾ ਨਿਰਨਾ ਨੌਵੇਂ ਪਾਤਸ਼ਾਹ ਨੂੰ ਗੱਦੀ ਦੇਣ ਸਮੇਂ ਹੋ ਚੁੱਕਾ ਸੀ ਕਿ ਜੇ ਗ੍ਰੰਥ ਨੂੰ ਗੱਦੀ ਦਿੱਤੀ ਗਈ ਤਾਂ ਸਾਰੇ, ਲਿਖ ਕੇ, ਘਰ ਘਰ ਗ੍ਰੰਥ ਸਾਹਿਬ ਰੱਖ ਲੈਣਗੇ।

ਕਿਉਂਕਿ ਗੱਦੀ ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਦਿਤੀ ਹੀ ਨਹੀਂ ਸੀ ਗਈ ਏਸੇ ਕਰਕੇ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਗੰਗਾ ਸਿੰਘ ਨੇ ਸ੍ਰ. ਆਸਾ ਸਿੰਘ ਦੇ ਪ੍ਰਸ਼ਨ: ਦਸਮੇਸ਼ ਜੀ ਨੇ ਜੇ ਕਦੇ ਗੁਰਿਆਈ ਗੁਰੂ ਗ੍ਰੰਥ ਸਾਹਿਬ ਨੂੰ ਦਿੱਤੀ ਹੈ ਤਾਂ ਕਿਥੇ? ਦੇ ਉਤਰ ਵਿੱਚ ਸਪਸ਼ਟ ਲਿਖਿਆ:

*"ਦਸਮ ਜੀ ਨੇ ਕਦੀ ਗੁਰਿਆਈ*
*ਗੁਰੂ ਗ੍ਰੰਥ ਸਾਹਿਬ ਨੂੰ ਨਹੀਂ ਦਿਤੀ।"*

*-ਰਸਾਲਾ ਅੰਮ੍ਰਿਤ, ਮਾਰਚ ੧੯੩੭*

ਇੱਕ ਗਲ ਹੋਰ ਜੇ ੧੭੦੮ ਈ. ਵਿਚ ਗੁਰਿਆਈ ਦਿੱਤੀ ਹੁੰਦੀ ਤਾਂ ਹਰ ਹੱਥ ਲਿਖਤ ਬੀੜ ਉਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਲਿਖਿਆ ਜਾਂਦਾ। ਕਰਮ ਸਿੰਘ ਪਟਵਾਰੀ ਨੇ ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ ਦੇ ਤੋਸ਼ੇਖਾਨੇ ਵਿੱਚ ੧੭੩੦ ਤੋਂ ੧੯੮੧ ਤੱਕ ਦੇ ਸਮੇਂ ਦੀਆਂ ਦਸ ਹੱਥ ਲਿਖਤ ਬੀੜਾਂ

ਦੇ ਦਰਸ਼ਨ ਕੀਤੇ ਹਨ। ਉਹ ਗੁਰ ਇਤਿਹਾਸ ਜਾਣਕਾਰੀ ਪੁਸਤਕ ਵਿੱਚ ਲਿਖਦੇ ਹਨ ਕਿ ਬੀੜਾਂ ਦੇ ਸਿਰਲੇਖ, ਸੂਚੀ ਪੋਥੀ ਕਾ ਤਤਕਰਾ, ਪੋਥੀ ਸਾਹਿਬ, ਸੂਚੀ ਪ੍ਰਤੀ, ਗ੍ਰਿੰਥ ਜੀ, ਗ੍ਰੰਥ ਜੀ, ਗ੍ਰੰਥ ਸਾਹਿਬ ਆਦਿ ਲਿਖੇ ਹਨ। ਭਾਈ ਮਨੀ ਸਿੰਘ ਸ਼ਹੀਦ ਨੇ ਸਿੱਖ ਭਗਤ ਮਾਲ ਵਿੱਚ ਕਿਤੇ ਵੀ ਗੁਰੂ ਗ੍ਰੰਥ ਸਾਹਿਬ ਨਹੀਂ ਲਿਖਿਆ ਸਗੋਂ ਗ੍ਰਿੰਥ ਜਾਂ ਗ੍ਰੰਥ ਲਿਖਿਆ ਹੈ। ਜਿਵੇਂ:

*-ਤੇ ਗਿਰੰਥ ਜੀ ਵਿੱਚ ਸਲੋਕ ਹੈ...*

*-ਕਥਾ ਗਿਰੰਥ ਜੀ ਦੀ ਪ੍ਰੀਤ ਕਰਕੇ ਸੁਣਨੀ।*

*-ਤੇ ਗਿਰੰਥ ਦੀ ਬਾਣੀ ਪੜ੍ਹੇ। -ਆਦਿ*

ਮੈਕਾਲਫ਼ ਕਰਤਾ ਸਿੱਖ ਧਰਮ (ਰਿਲੀਜ਼ਨ) ਵੀ ਨਿਰਾ ਗ੍ਰੰਥ ਸਾਹਿਬ ਲਿਖਦਾ ਹੈ। ਭਾਈ ਵੀਰ ਸਿੰਘ ਆਪ ਵੀ ਮੈਕਾਲਫ਼ ਦਾ ਹਵਾਲਾ ਦੇਂਦੇ ਗ੍ਰੰਥ ਸਾਹਿਬ ਲਿਖਦੇ ਹਨ। ਕਈ ਥਾਈਂ, ਪਵਿਤ੍ਰ ਪੁਸਤਕ ਜਾਂ ਸਵਾਰਾ ਸਾਹਿਬ ਵੀ ਲਿਖਿਆ ਹੈ। ਹਥ ਲਿਖਤਾਂ ਹੀ ਨਹੀਂ ਪ੍ਰੈਸ ਤੇ ਛਪੇ ਗ੍ਰੰਥਾਂ ਉੱਤੇ ਵੀ ਪਹਿਲਾਂ ਆਦਿ ਗ੍ਰੰਥ ਸਾਹਿਬ ਜੀ, ਲਿਖਿਆ ਜਾਂਦਾ ਰਿਹਾ ਹੈ। ਕਿਉਂਕਿ ਸਿੱਖਾਂ ਵਿੱਚ ਦੋ ਧਰਮ ਗ੍ਰੰਥ ਪ੍ਰਵਾਣਿਤ ਹਨ, ਇਕ ਨੂੰ ਆਦਿ ਗ੍ਰੰਥ ਤੇ ਦੂਜੇ ਨੂੰ ਦਸਮ ਗ੍ਰੰਥ (ਦਸਵੇਂ ਪਾਤਸ਼ਾਹ ਦਾ) ਲਿਖਿਆ ਜਾਂਦਾ ਹੈ। ਇਹਨਾਂ ਦੋਹਾਂ ਦਾ ਗੁਰਗੱਦੀ ਨਾਲ ਕੋਈ ਸੰਬੰਧ ਨਹੀਂ। ਪੰਜਾਬੀ ਯੂਨੀਵਰਸਿਟੀ ਦੀ ਪੁਸਤਕ ਗੁਰੂ ਗੋਬਿੰਦ ਸਿੰਘ ਵਿੱਚ ਡਾ. ਜੇ. ਐਸ. ਗਰੇਵਾਲ ਤੇ ਡਾਕਟਰ ਐਸ. ਐਸ. ਬੱਲ ਨੇ ਲਿਖਿਆ ਹੈ:

ਖ਼ਾਲਸਾ ਪੰਥ ਜਾਂ ਆਦਿ ਗ੍ਰੰਥ ਨੂੰ ਗੁਰਗੱਦੀ ਸੌਂਪਣੀ-ਇਹ ਸਭ ਮਹੱਤਵਪੂਰਨ ਤੇ ਪਰਸਪਰ ਸੰਬੰਧਤ ਗੱਲਾਂ ਸਮਕਾਲੀ ਉਗਾਹੀਆਂ ਵਿਚੋਂ ਕਿਤੇ ਵੀ ਨਹੀਂ ਮਿਲਦੀਆਂ।

ਗ੍ਰੰਥ ਸਾਹਿਬ ਨੂੰ ਭਲਾ ੧੭੦੮ ਵਿੱਚ ਸਤਿਗੁਰੂ ਜੀ ਗੱਦੀ ਦੇਂਦੇ ਵੀ ਕਿਉਂ? ਜਦੋਂ ਕਿ ਉਹ ਖ਼ੁਦ ੧੮੧੨ ਈ.

ਤਕ ਪੰਜ ਭੂਤਕ ਸਰੀਰ ਵਿਚ ਰਹੇ। ਹਾਂ ੧੭੦੮ ਵਿਚ ਉਹਨਾਂ ਨਰ ਨਾਟਕ ਜ਼ਰੂਰ ਕੀਤਾ, ਨੀਤੀ ਵੱਸ।

ਜਿਹੜੇ ਪੰਜਾਬੀ ਪਠਾਣ ਭਰਾ-ਜਮਸ਼ੇਦ ਖਾਂ ਅਤੇ ਅਤਾਉਲਾ ਖਾਂ ਸਤਿਗੁਰੂ ਜੀ ਤੇ ਘਾਤਕ ਵਾਰ ਕਰਨ ਲਈ, ਨਦੇੜ ਮਿੱਠੇ ਬਣ ਕੇ ਰਹਿੰਦੇ ਰਹੇ ਉਹ ਬਾਦਸ਼ਾਹ ਬਹਾਦਰ ਸ਼ਾਹ ਦੇ ਭੇਜੇ ਹੋਏ ਸਨ। ਉਹਨਾਂ ਵਿਚੋਂ ਜਮਸ਼ੇਦ ਖਾਂ ਨੇ ਮੌਕਾ ਤਾੜ ਕੇ ਸਤਿਗੁਰੂ ਜੀ ਨੂੰ ਬਰਾਜਿਆ ਸਮਝ ਕੇ ਵੱਖੀ ਉਤੇ ਛੁਰੇ ਦਾ ਵਾਰ ਵੀ ਕੀਤਾ ਪਰ ਉਹ ਸਤਿਗੁਰੂ ਜੀ ਦੇ, ਤਲਵਾਰ ਦੇ ਵਾਰ ਨਾਲ ਢਹਿ ਢੇਰੀ ਹੋ ਗਿਆ। ਦੂਜਾ ਬਾਹਰ ਭੱਜਦਾ ਸਿੱਖਾਂ ਮਾਰ ਮੁਕਾਇਆ। ਬਹਾਦਰ ਸ਼ਾਹ ਨੇ ਅਫ਼ਸੋਸ ਵਜੋਂ ੨੮ ਅਕਤੂਬਰ ੧੭੦੮ ਨੂੰ, ਮਾਤਮੀ ਖਿਲੱਅਤ ਜਮਸ਼ੇਦ ਖਾਂ ਦੇ ਪੁੱਤਰ ਨੂੰ ਭੇਜੀ। ਇਸ ਵਿਚ ਲਿਖਿਆ:

*ਬਜਾਂ ਕੁਸ਼ਤਾ ਬੂਦ ਖਿਲਅਤ ਮਾਤਮੀ*
*ਬਿ ਪਿਸਰ ਖਾਨ ਮਜ਼ਕੂਰ ਮੁਰਮਤ ਸ਼ੁਦ।*

ਪਠਾਣਾਂ ਦੀ ਨਹੀਂ ਬਾਦਸ਼ਾਹ ਦੀ ਬਦਨੀਅਤੀ ਕਾਰਨ ਸਤਿਗੁਰੂ ਜੀ ਨੇ ਨਦੇੜ ਤੋਂ ਓਹਲਾ ਕਰਕੇ ਜਾਣ ਦਾ ਨਾਟਕ ਕੀਤਾ। ਸਿੱਖ ਇਤਿਹਾਸਕਾਰ ਕਵੀ ਸੁੱਖਾ ਸਿੰਘ, ਭਾਈ ਸੰਤੋਖ ਸਿੰਘ, ਗਿਆਨੀ ਗਿਆਨ ਸਿੰਘ ਤੇ ਮਹੰਤ ਸੁਮੇਰ ਸਿੰਘ ਆਪਣੇ ਗ੍ਰੰਥਾਂ ਵਿੱਚ ਇੱਕ ਪਾਸੇ ਦਮਦਮੀ ਬੀੜ ਉਚਾਰਨ ਬਾਰੇ, ਸ੍ਰੀ ਆਦਿ ਗ੍ਰੰਥ ਸਾਹਿਬ ਨੂੰ ਗੁਰਿਆਈ ਦੇਣ ਬਾਰੇ ਅਤੇ ਆਗਿਆ ਭਈ ਅਕਾਲ ਕੀ ਦੋਹਰਾ ਉਚਾਰਨ ਬਾਰੇ ਚੁਪ ਹਨ। ਦੂਜੇ ਪਾਸੇ ਲਿਖਦੇ ਹਨ, ਹੁਕਮ ਅਨੁਸਾਰ ਸਿੱਖਾਂ ਨੇ ਕਨਾਤ ਅੰਦਰ ਚਿਤਾ ਚਿਣੀ। ਸਤਿਗੁਰੂ ਜੀ ਨੇ ਅਧੀ ਰਾਤ ਇਸ਼ਨਾਨ ਕਰ ਸ਼ਸਤਰ ਬਸਤਰ ਸਜਾਏ, ਆਪ ਨੇ ਚਿਖਾ ਤੇ ਖੜ੍ਹੇ ਹੋ ਕੇ ਸਿੰਘਾਂ ਨੂੰ ਫ਼ਤਿਹ ਗਜਾਈ। ਸਿਖਾਂ ਨੂੰ ਚਿਤਾ ਤੋਂ ਬਾਹਰ ਖੜੇ ਹੋਣ ਦਾ ਹੁਕਮ ਕੀਤਾ। ਅਗਨੀ ਪ੍ਰਗਟ ਕੀਤੀ, ਲਾਟਾਂ ਨਿਕਲੀਆਂ ਸਿਖ

ਵਿਰਲਾਪ ਕਰਨ ਲਗੇ।

ਕਵੀ ਸੈਨਾਪਤਿ ਇਸ ਘਟਨਾ ਨੂੰ ਚਰਿਤ੍ਰ ਲਿਖਦਾ ਹੈ। ਉਹ ਸਤਿਗੁਰੂ ਜੀ ਦਾ ਸਮਕਾਲੀ ਹੀ ਨਹੀਂ ਦਰਬਾਰੀ ਕਵੀ ਸੀ। ਸ਼ਮਸ਼ੇਰ ਸਿੰਘ ਅਸ਼ੋਕ ਨੇ ਸੈਨਾਪਤੀ ਦੀ ਕਾਵਿ ਰਚਨਾ ਸ੍ਰੀ ਗੁਰੂ ਸੋਭਾ ਸੰਪਾਦਿਤ ਕੀਤੀ ਹੈ। ਇਸ ਵਿੱਚ ਨਦੇੜ ਨਰ ਨਾਟਕ ਬਾਰੇ ਲਿਖਿਆ ਹੈ:

*ਦੋਖਨ ਕਉ ਯੋ ਹੀ ਭਈ, ਜਾਨਤ ਸਗਲ ਜਹਾਨ।*
*ਕਿਯਾ ਚਰਿਤ੍ਰ ਕਰਤਾਰ ਕੋ,*
*ਨਹਿ ਕਹਿ ਸਕਤ ਬਖਾਨ।*

ਅਗਲੇ ਦਿਨ ੮ ਅਕਤੂਬਰ ੧੭੦੮ ਨੂੰ, ਸਿੱਖਾਂ ਨੂੰ ਦਿਨ ਚੜ੍ਹੇ ਸਾਧੂ ਮਿਲੇ ਤੇ ਦਸਿਆ ਸਤਿਗੁਰੂ ਜੀ ਉਹਨਾਂ ਨੂੰ ਘੋੜੇ ਤੇ ਸਵਾਰ ਮਿਲੇ। ਸਿੱਖਾਂ ਸਤਿਗੁਰੂ ਨੂੰ ਅਗਨਿ ਭੇਟ ਹੋਇਆ ਜਾਣ ਅੰਗੀਠਾ ਫੋਲਿਆ ਪਰ ਉਥੋਂ ਕੋਈ ਅਸਥੀ ਨਾ ਨਿਕਲੀ। ਉਹਨਾਂ ਅਸਤਬਲ ਵਿੱਚ ਵੇਖਿਆ ਕੁਮੈਤ ਘੋੜਾ ਵੀ ਨਹੀਂ ਸੀ।

ਸਾਧਾਂ ਦੇ ਮਿਲਾਪ ਦਾ ਇਤਿਹਾਸਕਾਰਾਂ ਦਾ ਫ਼ਰਕ ਹੈ। ਪਰ ਸਿੱਖਾਂ ਨੂੰ ਇਹ ਧਿਆਨ ਹੀ ਨਾ ਆਇਆ ਕਿ ਕਿਸੇ ਸਾਹਮਣੇ ਸਤਿਗੁਰੂ ਨੇ ਸਰੀਰ ਨਹੀਂ ਛੱਡਿਆ। ਉਹਨਾਂ ਸਤਿਗੁਰੂ ਜੀ ਦੀ ਮ੍ਰਿਤਕ ਦੇਹ ਨੂੰ ਚਿਖਾ ਉੱਤੇ ਨਹੀਂ ਰੱਖਿਆ ਤੇ ਕਿਸੇ ਲਾਂਬੂ ਵੀ ਨਹੀਂ ਲਾਇਆ। ਫਿਰ ਸਤਿਗੁਰੂ ਜੀ ਨੇ ਆਤਮਘਾਤ ਥੋੜਾ ਕਰਨਾ ਸੀ। ਉਹਨਾਂ ਤਾਂ ਨਰ ਨਾਟਕ ਕੀਤਾ ਸੀ। ਹਜ਼ੂਰ ਸਾਹਿਬ ਓਸੇ ਦਿਨ ਤੋਂ ਸਤਿਗੁਰੂ ਜੀ ਦੀ ਉਡੀਕ ਵਿੱਚ ਘੋੜੇ ਰਖੇ ਜਾਂਦੇ ਹਨ। ਕਿਸੇ ਹੋਰ ਸਤਿਗੁਰੂ ਦੀ ਉਡੀਕ ਵਿਚ ਘੋੜੇ ਨਹੀਂ ਰਖੇ ਜਾਂਦੇ। ਕਾਰਨ, ਸਿੱਖਾਂ ਨੂੰ ਭਰੋਸਾ ਸੀ ਕਿ ਦਸਮ ਪਾਤਸ਼ਾਹ ਨੇ ਪੰਜ ਭੂਤਕ ਸਰੀਰ ਨਹੀਂ ਤਿਆਗਿਆ।

ਉਸ ਤੋਂ ਬਾਅਦ ਸਤਿਗੁਰੂ ਜੀ ਨੇ ਪੂਨੇ ਸਿਤਾਰੇ ਦੇ

ਕਿਲੇ ਵਿੱਚੋਂ ਘੋੜੇ ਦੀਆਂ ਰਕਾਬਾਂ ਫੜਾ ਕੇ ਬਾਲਾ ਰਾਓ ਤੇ ਰੁਸਤਮ ਰਾਓ ਨੂੰ ਕਢਿਆ ਜਿਸ ਦੀ ਯਾਦ ਵਿੱਚ ਮਨਮਾੜ ਵਿੱਚ ਗੁਰਦੁਆਰਾ ਹੈ। ਆਪ ੪੭ ਸਾਲ ਭਾਦਰੇ, ੬ ਸਾਲ ਜੀਂਦ, ੧੨ ਸਾਲ ਪਟਿਆਲੇ ਤੇ ੩੯ ਸਾਲ ਨਾਭੇ ਰਹੇ। ਆਪ ਬਾਬਾ ਅਜਾਪਾਲ ਸਿੰਘ ਦੇ ਨਾਂ ਨਾਲ ਵਿਚਰਦੇ ਰਹੇ ਅਤੇ ਰਜ਼ਾ ਅਨੁਸਾਰ ਜੰਗਾਂ ਜੁਧਾਂ ਵਿੱਚ ਸਹਾਇਤਾ ਕਰਦੇ ਰਹੇ।

ਭਾਈ ਕਾਨ੍ਹ ਸਿੰਘ ਨਾਭਾ ਨੇ, ਨਾਭੇ ਦੀ ਝਿੜੀ ਵਿੱਚ ਆਖਰੀ ਸਾਲਾਂ ਵਿੱਚ ਬਾਬਾ ਅਜਾਪਾਲ ਸਿੰਘ ਦੀ ਸੇਵਾ ਕਰਦੇ ਰਹੇ ਆਪਣੇ ਪੜਦਾਦੇ ਬਾਬਾ ਸਰੂਪ ਸਿੰਘ ਦੇ ਹਵਾਲੇ ਨਾਲ ਲਿਖਿਆ, "ਬਾਬਾ ਅਜਾਪਾਲ ਸਿੰਘ ਜੀ ਗੁਰੂ ਗੋਬਿੰਦ ਸਿੰਘ ਜੀ ਹੀ ਸਨ ਕਿਉਂਕਿ ਪ੍ਰਤਖ ਰੂਪ ਵਿੱਚ ਸਾਹਿਬ ਸ੍ਰੀ ਕਲਗੀਧਰ ਜੀ ਹਜ਼ੂਰ ਸਾਹਿਬ ਵਿਖੇ ਜੋਤੀ ਜੋਤ ਨਹੀਂ ਸਮਾਏ। -ਮਾਸਕ ਪੱਤਰ ਫੁਲਵਾੜੀ ੧੯੨੭

ਬਾਬਾ ਅਜਾਪਾਲ ਸਿੰਘ ਬਾਰੇ, ਭਾਈ ਕਾਨ੍ਹ ਸਿੰਘ ਦੇ ਚਾਚਾ ਭਾਈ ਬਿਸ਼ਨ ਸਿੰਘ ਦੀਆਂ ਲਿਖੀਆਂ ਸਾਖੀਆਂ, ਭਾਈ ਕਾਨ੍ਹ ਸਿੰਘ ਦੇ ਲੜਕੇ ਭਗਵੰਤ ਸਿੰਘ ਹਰੀ ਜੀ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ੧੯੪੦ ਵਿੱਚ ਮੰਗਵਾਈਆਂ ਅਤੇ ੧੪ ਤੋਂ ੨੩ ਸਾਖੀਆਂ ਦੇ ਬਲਾਕ ਬਣਵਾਏ। ਉਂਜ ਭਾਈ ਕਾਨ੍ਹ ਸਿੰਘ ਨਾਭਾ ਦੇ ਮਹਾਨ ਕੋਸ਼ ਵਿਚੋਂ, ਬਾਬਾ ਅਜਾਪਾਲ ਸਿੰਘ ਤੇ ਭਾਦਰੇ ਬਾਰੇ ਪੜ੍ਹਿਆਂ ਵੀ ਸਤਿਗੁਰੂ ਜੀ ਬਾਰੇ ਜਾਣਕਾਰੀ ਸਪਸ਼ਟ ਹੋ ਜਾਂਦੀ ਹੈ।

ਸੂਝਵਾਨ ਤੇ ਸ਼ਰਧਾਵਾਨ ਸਿੱਖਾਂ ਨੂੰ ਕੋਈ ਭੁਲੇਖਾ ਨਹੀਂ ਸੀ ਰਹਿ ਗਿਆ ਕਿ ਗੁਰੂ ਗੋਬਿੰਦ ਸਿੰਘ ਹੀ ਬਾਬਾ ਅਜਾਪਾਲ ਸਿੰਘ ਦੇ ਨਾਮ ਹੇਠ ਸਿੱਖਾਂ ਨੂੰ ਦਰਸ਼ਨ ਦੇਂਦੇ ਰਹੇ।

ਆਪ ਨੇ ਰਜਾ ਅਨੁਸਾਰ ਕਾਇਆ ਪਲਟਣ ਤੋਂ ਪਹਿਲਾਂ ਗੁਰਗੱਦੀ ਦੀ ਅਮਾਨਤ, ਹਰੋ ਨਦੀ ਕੰਢੇ ਤਪ ਕਰ ਰਹੇ, ਸਤਿਗੁਰੂ ਬਾਲਕ ਸਿੰਘ ਸੌਂਪੀ। ਆਪ ਨੇ ਬਚਨ

ਕੀਤਾ ਮੇਰਾ ਹੀ ਅਵਤਾਰ ਗੁਰੂ ਰਾਮ ਸਿੰਘ ਹੋਏਗਾ ਇਹ ਗੱਦੀ ਉਸਨੂੰ ਦੇਣੀ, ਉਸਦੀ ਅਮਾਨਤ ਹੈ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ:

*ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ,*
*ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ।*
*ਔਰ ਇਲਹਾਮ ਕਰਤਾਰ ਕਈ ਬਾਰ ਦਯੋ,*
*ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ।*
*ਐਪੇ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,*
*ਮੇਰੋ ਅਵਤਾਰ-ਅੰਸ ਰਾਮ ਸਿੰਘ ਹ੍ਵੈ ਭਰੇ।*
*ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ,*
*ਨਿਜ ਸ਼ਕਤਿ ਰਖਾਈ, ਗੁਰੁ ਵਾਕ ਦਿਢ ਥੇ ਧਰੇ।*

ਸਤਿਗੁਰੂ ਬਾਲਕ ਸਿੰਘ ਨੂੰ ਗੱਦੀ ਦੇ ਕੇ, ਦਸਵੇਂ ਪਾਤਸ਼ਾਹ ਨੇ ਸ੍ਰੀ ਆਦਿ ਗ੍ਰੰਥ ਸਾਹਿਬ ਵਿੱਚ ਆਈ ਗੁਰੂ ਜਾਂ ਸਤਿਗੁਰੂ ਦੀ ਮਹਾਨਤਾ ਦਾ ਹੀ ਪੱਖ ਉਜਾਗਰ ਕੀਤਾ ਸੀ।

ਗੁਰਬਾਣੀ ਵਿੱਚ ਆਇਆ ਹੈ:

**-ਸਤਿਪੁਰਖੁ ਜਿਨਿ ਜਾਨਿਆ**
**ਸਤਿਗੁਰੁ ਤਿਸਕਾ ਨਾਉ॥ -ਸੁਖਮਨੀ**
**-ਗੁਰ ਰਸਨਾ ਅੰਮ੍ਰਿਤੁ ਬੋਲਦੀ**
**ਹਰਿ ਨਾਮੁ ਸੁਹਾਵੀ॥ -ਮਹਲਾ ੫**
**ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ**
**ਸਦ ਪੀੜੀ ਗੁਰੂ ਚਲੰਦੀ॥ -ਮਹਲਾ ੫**

ਅਤੇ ਪੀੜੀ ਮਨੁਖਾਂ ਦੀ ਹੀ ਚਲਦੀ ਹੈ।

ਗੁਰੂ ਸ਼ਾਸਤਰਾਂ ਅਨੁਸਾਰ ਅਗਿਆਨਤਾ ਦੇ ਹਨੇਰੇ ਨੂੰ ਦੂਰ ਕਰਦਾ ਹੈ, ਉਹ ਤਤ੍ਵ ਗਿਆਨ ਦੇਂਦਾ ਹੈ। ਉਹ ਧਰਮ ਉਪਦੇਸ਼ਟਾ ਅਤੇ ਧਰਮ ਆਚਾਰਯਾ ਹੁੰਦਾ ਹੈ।

**-ਗੁਰ ਦਾਤਾ ਸਮਰਥ ਗੁਰ**

**ਗੁਰ ਸਭ ਮਹਿ ਰਹਿਆ ਸਮਾਇ॥**

**– ਮਹਲਾ ੫**

ਚੌਥੇ ਪਾਤਸ਼ਾਹ ਮਲਾਰ ਰਾਗ ਦੇ ਇੱਕ ਸ਼ਬਦ ਵਿੱਚ, ਸਤਿਗੁਰੂ ਨੂੰ ਹਰੀ ਦਾ ਨਾਮ ਦ੍ਰਿੜਾਉਣ ਵਾਲਾ ਲਿਖਦੇ ਹਨ। ਸਿੱਖ ਨੂੰ ਨਿਰਜੀਵ ਪੂਜਣ ਤੋਂ ਵਰਜਦੇ ਹਨ। ਉਹ ਸਤਿਗੁਰੂ ਨੂੰ ਬਸਤਰ ਤੇ ਭੋਜਨ ਆਦਿ ਭੇਟ ਕਰਨ ਦੀ ਸਿਖਿਆ ਦੇਂਦੇ ਹਨ। ਆਪ ਜੀ ਦੀ ਬਾਣੀ ਵਿੱਚ ਲਿਖਿਆ ਹੈ:

**ਭਰਮਿ ਭੂਲੇ ਅਗਿਆਨੀ ਅੰਧੁਲੇ**
**ਭ੍ਰਮਿ ਭ੍ਰਮਿ ਫੂਲ ਤੋਰਾਵੈ॥**
**ਨਿਰਜੀਉ ਪੂਜਹਿ ਮੜਾ ਸਰੇਵਹਿ**
**ਸਭ ਬਿਰਥੀ ਘਾਲ ਗਵਾਵੈ॥**
**ਬ੍ਰਹਮੁ ਬਿੰਦੇ ਸੋ ਸਤਿਗੁਰੁ ਕਹੀਐ**
**ਹਰਿ ਹਰਿ ਕਥਾ ਸੁਣਾਵੈ॥**
**ਤਿਸੁ ਗੁਰ ਕਉ ਛਾਦਨ ਭੋਜਨ ਪਾਟ ਪਟੰਬਰ**
**ਬਹੁ ਬਿਧਿ ਸਤਿ ਕਰਿ ਮੁਖਿ ਸੰਚਹੁ**
**ਤਿਸੁ ਪੁੰਨ ਕੀ ਫਿਰਿ ਤੋਟਿ ਨ ਆਵੈ॥**
**ਸਤਿਗੁਰੁ ਦੇਉ ਪ੍ਰਤਖਿ ਹਰਿ ਮੂਰਤਿ**
**ਜੋ ਅੰਮ੍ਰਿਤ ਬਚਨ ਸੁਣਾਵੈ॥**

**–ਮਲਾਰ ਮਹਲਾ ੪**

ਨਿਰਸੰਦੇਹ ਐਸਾ ਸਤਿਗੁਰ ਦੇਹਧਾਰੀ ਹੀ ਹੋ ਸਕਦਾ ਹੈ, ਏਸੇ ਕਰਕੇ ਲਿਖਿਆ ਹੈ:

**ਹਰਿ ਨਾਮੁ ਦੀਆ ਗੁਰ ਪਰਉਪਕਾਰੀ**
**ਧਨੁ ਧੰਨੁ ਗੁਰੂ ਕਾ ਪਿਤਾ ਮਾਤਾ॥ –ਮਹਲਾ ੫**

ਦਸਵੇਂ ਪਾਤਸ਼ਾਹ ਨੇ ਪਿਤਾ ਮਾਤਾ ਵਾਲੇ ਸਤਿਗੁਰੂ ਬਾਲਕ ਸਿੰਘ ਨੂੰ ਗੁਰਗੱਦੀ ਦਿੱਤੀ। ਓਸੇ ਗੁਰਗੱਦੀ ਨੂੰ ੧੮੪੧ ਵਿੱਚ ਸਤਿਗੁਰੂ ਰਾਮ ਸਿੰਘ ਜੀ ਨੇ ਸੁਭਾਇਮਾਨ

ਕੀਤਾ। ਉਸ ਸਮੇਂ ਤੱਕ ਸਿੱਖੀ ਨਿੱਘਰ ਚੁੱਕੀ ਸੀ। ਕਿੰਨੀ ਕੁ ਨਿੱਘਰ ਗਈ ਸੀ? ਗਿਆਨੀ ਗਿਆਨ ਸਿੰਘ ਦੇ ਸ਼ਬਦਾਂ ਵਿੱਚ:

*ਔਰੇਂ ਰੀਤ ਔਰੈਂ ਮੀਤ ਔਰੇ ਪਰਤੀਤ ਪ੍ਰੀਤਿ*
*ਖਾਨ ਪਹਿਰਾਨ ਗਜਾਨ ਮਾਨ ਔਰੇ ਜਨ ਕੈ।*
*ਡਾਰੇ ਦਸਤਾਰੇ ਸਾਫ਼ੇ ਭਾਰੇ ਹੈ ਸੰਭਾਰੇ ਅੱਛੈ,*
*ਕੱਛੈ ਤਜ ਗਏ ਧੋਤੀ ਸੁਥੁ ਸੰਗ ਤਨ ਕੈ।*
*ਧਾਰੇ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ*
*ਜਿਨੇ ਦੇਖ ਸਿਖੀ ਗਊ ਕੰਬੈ ਤੁਰਕ ਗਨ ਕੈ।*
*ਸਿਖੀ ਦਸਮੇਸ਼ ਕੀ ਸੁ ਕੀ ਅਪਰ ਦੇਸ ਦੀ*
*ਅਸਿਖੀ ਭਰੀ ਪੇਸ਼ਗੀ ਛਿਨਾਰ ਬਨ ਠਨ ਕੈ।*
*ਦੁਖੀ ਹੋ ਕੇ ਗਿਆਨੀ ਜੀ ਇਹ ਵੀ ਲਿਖਦੇ ਹਨ:*
*ਹਾਏ ਵੇ ਕਸਾਈ ਰਹੇ ਸਿੱਖੀ ਗਊ ਘਾਏ ਹੈਂ।*

ਸਿੱਖ ਬੁਰੀ ਤਰ੍ਹਾਂ ਪਤਿਤ ਹੋ ਚੁੱਕੇ ਸਨ। ਉਹ ਨਸ਼ਈ ਤੇ ਵਿਸ਼ਈ ਹੋ ਚੁੱਕੇ ਸਨ। ਧਰਮ ਕਰਮ ਛੱਡ ਚੁਕੇ ਸਨ। ਉਹਨਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਨੂੰ ਕੇਵਲ ਢਾਈ ਸੁੱਚੇ ਸਿੱਖ ਲੱਭੇ।

ਬਾਬਾ ਜਮੀਅਤ ਸਿੰਘ ਗਿੱਲ ਅੱਧੇ ਸਿੱਖ ਸਨ ਅਤੇ ਬਾਬਾ ਜਮੀਅਤ ਸਿੰਘ (ਕਾਨ੍ਹਾ ਕਾਛਾ) ਤੇ ਸ. ਲਹਿਣਾ ਸਿੰਘ (ਘਰਜਾਖ) ਪੂਰੇ।

ਤੇਗਾਂ ਮਾਰ ਕੇ, ਜਾਨਾਂ ਘੋਲ ਘੁਮਾ ਕੇ ਸਿੱਖਾਂ ਨੇ ਰਾਜ ਪ੍ਰਾਪਤ ਕੀਤਾ ਸੀ। ਉਹ ਵੀ ਮਹਾਰਾਜਾ ਰਣਜੀਤ ਸਿੰਘ ਪਿਛੋਂ ਘੱਟੇ ਕੌਡੀਆਂ ਰੁਲਣ ਲੱਗਾ। ਉਸ ਰਾਜ ਵਿਚ ਗਊ ਹੱਤਿਆ ਨਹੀਂ ਸੀ ਹੁੰਦੀ, ਉਂਜ ਮੌਤ ਦੀ ਸਜਾ ਨਹੀਂ ਸੀ ਪਰ ਗਊ ਘਾਤੀ ਲਈ ਮੌਤ ਦੀ ਸਜਾ ਸੀ। ਪਰਜਾ ਸੁਖੀ ਸੀ ਪਰ ਉਹ ਰਾਜ ਆਪਸੀ ਲੜਾਈ ਨੇ ਤਬਾਹੀ ਵੱਲ ਠੇਲ੍ਹ ਦਿੱਤਾ। ਹਾਲਾਤ ਇਹ ਹੋ ਗਏ:

*ਪਿਛੋਂ ਇਕ ਸਰਕਾਰ ਦੇ ਖੇਡ ਚਲੀ,*
*ਪਈ ਨਿਤ ਹੁੰਦੀ ਮਾਰੋ ਮਾਰ ਮੀਆਂ।*
*ਸਿੰਘਾਂ ਮਾਰ ਸਰਦਾਰਾਂ ਦਾ ਨਾਸ ਕੀਤਾ,*
*ਸਭੋ ਕਤਲ ਹੋਏ ਵਾਰੋ ਵਾਰ ਮੀਆਂ।*
*ਸਿਰ ਫ਼ੌਜ ਦੇ ਰਿਹਾ ਨਾ ਕੋਈ ਕੁੰਡਾ,*
*ਹੋਏ ਸ਼ੁਤਰ ਜਿਉਂ ਬਾਝ ਮੁਹਾਰ ਮੀਆਂ।*
*ਸ਼ਾਹ ਮੁਹੰਮਦਾ ਫਿਰਨ ਸਰਦਾਰ ਲੁਕਦੇ,*
*ਭੂਤਮੰਡਲੀ ਹੋਈ ਤਿਆਰ ਮੀਆਂ।*

ਇਸ ਭੂਤ ਮੰਡਲੀ ਨੇ ਜਦ ੨੩ ਨਵੰਬਰ ੧੮੪੫ ਈ. ਨੂੰ ਫ਼ਰੰਗੀ ਨਾਲ ਐਲਾਨੇ ਜੰਗ ਕੀਤਾ ਤਾਂ ਸਤਿਗੁਰੂ ਜੀ ਨੇ, ਸਿੱਖ ਸਰਦਾਰਾਂ ਦੀ ਬਦਨੀਅਤੀ ਵੇਖ ਕੇ ਜੰਗ ਜਿੱਤਣ ਲਈ ਅਰਦਾਸ ਨਾ ਕੀਤੀ। ਬੰਦੂਕ ਦਰਿਆ ਵਿੱਚ ਸੁੱਟ ਕੇ, ਸਗੋਂ ਨੌਕਰੀ ਛੱਡ ਕੇ ਆਪ ਸ੍ਰੀ ਭੈਣੀ ਸਾਹਿਬ ਪਰਤ ਆਏ। ਆਪ ਜੀ ਨੇ ਦਸਾਂ ਨਵ੍ਹਾਂ ਦੀ ਕਿਰਤ ਕੀਤੀ, ਅਕਾਲ ਬੁੰਗੇ ਬੈਠ ਕੇ ਤਪ ਕੀਤਾ, ਦੇਸ਼ ਦੀ ਦੁਰਦਸ਼ਾ ਦੇ ਕਾਰਨਾਂ ਬਾਰੇ ਚਿੰਤਨ ਕੀਤਾ, ਸੁੱਤੀ ਅਣਖ ਨੂੰ ਜਗਾਉਣ ਲਈ ਦੇਸ਼ ਭਗਤੀ ਤੇ ਪ੍ਰਭੂ ਭਗਤੀ ਦੇ ਹਥਿਆਰ ਸੰਭਾਲੇ ਅਤੇ ਨਾਮ-ਬਾਣੀ ਦਾ ਪ੍ਰਚਾਰ ਪ੍ਰਸਾਰ ਕੀਤਾ। ਇਸ ਬਾਰੇ ਭਾਈ ਕਾਨ੍ਹ ਸਿੰਘ ਲਿਖਦੇ ਹਨ:

*ਵਿਸ਼ਯ ਅਗਨਿ ਕਰ ਤਪਤ ਰਿਦੇ*
*ਜਿਨਿ ਨਾਮਾਮ੍ਰਿਤ ਦੇ ਠਾਰੇ।*
*ਗੁਰਮਤ ਦੇ ਅਨੁਰਾਗੀ ਕੀਤੇ ਪਾਮਰ ਪਾਪੀ ਭਾਰੇ।*
*ਭੰਗ ਸ਼ਰਾਬ ਅਫੀਮ ਛੁਡਾ ਕੇ ਨਸ਼ਾ ਪ੍ਰੇਮ ਦਾ ਦਿੱਤਾ।*
*ਮੰਗ ਖਾਣ ਨੂੰ ਖੰਡਨ ਕੀਤਾ ਦਸ ਧਰਮ ਦਾ ਕਿੱਤਾ।*
*ਫੁਟ ਈਰਖਾ ਵੈਰ ਭਾਵ ਅਰ ਨਫ਼ਰਤ ਮਨੋ ਹਟਾਈ।*
*ਮੁਦਿਤਾ ਮੈਤ੍ਰੀ ਕਰੁਣਾ ਦ੍ਰਿੜ੍ਹ ਕਰ ਸਿਖਾਂ ਚਿੱਤ ਵਸਾਈ।*

– – – – –

\- - - - -

*ਬਾਲ ਅਵਸਥਾ ਵਿਚ ਵ੍ਰਿਜੇਸ਼ ਨੇ*
*ਅਦਭੁਤਿ ਮੂਰਤਿ ਚੀਨੀ।*
*ਸਿਰ ਤੇ ਖੰਡਾ ਹੱਥ ਸਿਮਰਨੀ*
*ਚੜ੍ਹਿਆ ਬਾਂਕੀ ਚੀਨੀ।*
*ਜਿਸ ਦੀ ਮਿਠੀ ਬਾਣੀ ਅਗੇ ਫਿਕੀ ਲਗੇ ਚੀਨੀ।*
*ਦਰਸ਼ਨ ਕਰਕੇ ਨੇਤ੍ਰ ਵਿਗਸਦੇ*
*ਜਿਓ ਰਵਿ ਪਿਖ ਗੁਲਚੀਨੀ।*

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ ਕਿ ਸਤਿਗੁਰੂ ਜੀ ਦੇ ਸੰਤ ਖਾਲਸੇ-ਨਾਮਧਾਰੀ ਸਿੱਖਾਂ ਦੀ ਮਰਯਾਦਾ ਸਿੱਖੀ ਦੀ ਲੋੜ ਅਨੁਸਾਰ ਸੀ। ਸਤਿਗੁਰੂ ਜੀ ਗੁਰ ਮੰਤਰ ਦੇਂਦੇ ਸਨ ਕਲਾਮ ਨਹੀਂ:

*ਕੋਊ ਜੋ ਕਹਿਤ ਥੇ ਕਲਾਮਦੀਨੀ ਸੱਯਦਾਨੀ*
*ਸੋਊ ਸਭਿ ਕੂਰ ਹਮ ਪੇਖਯੋ ਅਜਮਾਇ ਕੈ।*

ਸਤਿਗੁਰੂ ਜੀ ਦੇ ਦਿੱਤੇ ਕੰਨ ਵਿੱਚ ਗੁਰ ਮੰਤਰ ਨੂੰ ਜਪਣ ਅਤੇ ਉਪਦੇਸ ਮੰਨਣ ਨਾਲ ਸਿਖੀ ਦਾ ਕਿਵੇਂ ਕਾਇਆ ਕਲਪ ਹੋ ਗਿਆ:

*ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,*
*ਰਾਮ ਮਿਰਗੇਸ ਉਪਦੇਸ਼ ਦੈਨ ਲਾਗਿਓ।*
*ਹੁੱਕੇ ਛਡਵਾਏ ਰਖਵਾਏ ਕੇਸ ਮੋਨਯੋਂ ਕੇ*
*ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ।*
*ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,*
*ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ।*
*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,*
*ਠੱਗੀ ਤਜਿ ਥੀਏ ਸੰਤ ਸਤਿਜੁਗ ਆਗਿਓ।*

*ਪੰਥ ਪ੍ਰਕਾਸ਼-ਗਿਆਨੀ ਗਿਆਨ ਸਿੰਘ*

ਸਤਿਗੁਰੂ ਜੀ ਨੇ ਅਧਿਆਤਮਕ, ਸਦਾਚਾਰਕ,

ਰਾਜਨੀਤਕ ਆਦਿ ਹਰ ਪੱਖੋਂ ਕ੍ਰਾਂਤੀ ਲੈ ਆਂਦੀ। ਹੋਰ ਵਿਸ਼ੇਸ਼ ਵਿਅਕਤੀਆਂ ਨੇ ਤਾਂ ਆਪ ਜੀ ਦੀ ਸੋਭਾ ਕੀਤੀ ਹੀ, ਅੰਗਰੇਜ਼ ਹਾਕਮ ਜਿਹੜੇ ਆਪ ਹੱਥੋਂ ਰਾਜ ਖੁਸਣ ਦਾ ਡਰ ਮਹਿਸੂਸ ਕਰਦੇ ਸਨ, ਨੇ ਵੀ ਲਿਖਿਆ ਕਿ ਆਪ ਅੰਗਰੇਜ਼ ਰਾਜ ਦੇ ਵਫਾਦਾਰ ਨਹੀਂ ਸਨ, ਆਪ ਦਾ ਲੋਕਾਂ ਵਿੱਚ ਆਦਰ ਗੁਰੂ, ਸਤਿਗੁਰੂ ਅਤੇ ਸਤਿਗੁਰ ਸੱਚੇ ਪਾਤਸ਼ਾਹ ਵਜੋਂ ਸੀ। ਆਪ ਨੂੰ ਸਿੱਖ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਦੇ ਹਨ।

ਐਨਸਾਈਕਲੋਪੀਡੀਆ ਬ੍ਰਿਟੇਨਕਾ ਵਿੱਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸਿੰਘਾਂ (ਨਾਮਧਾਰੀ ਸਿੱਖ) ਬਾਰੇ ਲਿਖਿਆ ਹੈ:

ਅਕਾਲੀ ਆਪਣਾ ਅਸਰ ਗੁਆ ਬੈਠੇ ਸਨ। ਕੂਕਿਆਂ (ਨਾਮਧਾਰੀ ਸਿੱਖਾਂ) ਦੀ ਗਿਣਤੀ ਭਾਵੇਂ ਘਟੀ (ਸਤਿਗੁਰੂ ਜੀ ਦੇ ਪ੍ਰਦੇਸ ਗਵਨ ਪਿਛੋਂ) ਪਰ ਉਹ ਆਪਣੇ ਦ੍ਰਿੜ ਅਕੀਦੇ ਪ੍ਰਤੀ ਨਿਸ਼ਠਾਵਾਨ ਰਹੇ।

**ਲੇਟੀ**-ਜਿਗਿਆਸੂ ਸਿਰਲੇਖ ਹੇਠ ਲਿਖਿਆ ਹੈ, "ਸਿੱਖੀ ਜਦੋਂ ਮੁੜ ਪਲਰਨ ਲੱਗੀ ਤਾਂ ਇਸ ਦੇ ਸਾਰੇ ਵਰਗ ਬਰਾਬਰ ਮੁੜ ਸੁਰਜੀਤ ਹੋਏ। ਇਸ ਦੀ ਸ੍ਰੇਸ਼ਠ ਮਿਸਾਲ ਕੂਕਿਆਂ ਨੇ ਪੇਸ਼ ਕੀਤੀ। ਉਹ (ਗੁਰੂ) ਗੋਬਿੰਦ ਸਿੰਘ ਦੇ ਨੈਤਿਕ ਮੁੱਲਾਂ ਦੇ ਪੱਕੇ ਅਨੁਯਾਈ ਹਨ। ਕੂਕੇ ਦੀ ਨਿਸ਼ਾਨੀ ਸਿਧੀ ਦਸਤਾਰ, ਮਣਕਿਆਂ ਵਾਲਾ ਹਾਰ ਜਾਂ ਉਨ ਦੀ ਮਾਲਾ ਹੈ, ਜਿਹੜੀ ਮੁਢਲੇ ਰੂਪ ਵਿਚ ਤਪੱਸਿਆ ਦੇ ਅਨੁਸ਼ਾਸਨ ਦੀ ਸੂਚਕ ਹੈ।

-ਸਫਾ ੨੪੯, ਜ਼ਿਲਦ ੨੦ ਐਡੀਸ਼ਨ ੧੯੬੫

ਸਤਿਗੁਰੂ ਰਾਮ ਸਿੰਘ ਅਤੇ ਨਾਮਧਾਰੀ ਸਿੱਖਾਂ ਬਾਰੇ ਸਯਦ ਮੁਹੰਮਦ ਲਤੀਫ ਨੇ ਲਿਖਿਆ,

(ਗੁਰੂ) ਰਾਮ ਸਿੰਘ ਅਤੇ ਉਸਦੇ ਮੁਰੀਦਾਂ ਦੇ ਮੁੱਦੇ

ਮਹਿਜ਼ ਧਾਰਮਕ ਨਹੀਂ ਸਨ ਸਗੋਂ ਇਕ ਧਾਰਮਕ, ਸੁਧਾਰਕ ਅਤੇ ਸਦਾਚਾਰਕ ਨਸੀਹਤਾਂ ਦੇ ਬਾਣੇ ਵਿਚ ਉਸਨੇ ਡੂੰਘੇ ਰਾਜਨੀਤਕ ਮਨਸੂਬੇ ਬਣਾਏ।

ਐਨਸਾਈਕਲੋਪੀਡੀਆ ਬ੍ਰਿਟੇਨਿਕਾ ਵਿਚ ਦਰਜ ਹੈ:

(ਗੁਰੂ) ਰਾਮ ਸਿੰਘ ਸਿੱਖ ਫਿਲਾਸਫਰ ਤੇ ਸੁਧਾਰਕ ਅਤੇ ਅੰਗਰੇਜ਼ ਵਪਾਰੀ ਨਾਲ ਅਤੇ ਨੌਕਰੀਆਂ ਪ੍ਰਤੀ ਨਾ ਮਿਲਵਰਤਨ ਤੇ ਬਾਈਕਾਟ ਨੂੰ ਰਾਜਨੀਤਕ ਸ਼ਕਤੀ ਦਾ ਹਥਿਆਰ ਬਣਾ ਕੇ ਵਰਤਣ ਵਾਲਾ ਪਹਿਲਾ ਭਾਰਤੀ ਹੈ।"

(Guru) Ram Singh Sikh philosopher and reformer and the first Indian to use non-co-operation and boycott of British merchandise and services as a weapon of political power. -Vol. 8, Page 142

ਬਾਈਕਾਟ ਤੇ ਸਵਦੇਸ਼ੀ ਦੇ ਨਾਲ ਸਤਿਗੁਰੂ ਜੀ ਨੇ ਨਿਜੀ ਡਾਕ ਪ੍ਰਬੰਧ ਵੀ ਚਲਾਇਆ ਜਿਸ ਨੇ ਅੰਗਰੇਜ਼ ਸਰਕਾਰ ਨੂੰ ਨਾਮਧਾਰੀਆਂ ਦੀਆਂ ਗੁਪਤ ਕਾਰਵਾਈਆਂ ਸਮਝਣ ਦਾ ਮੌਕਾ ਛੇਤੀ ਨਾ ਦਿੱਤਾ।

ਸਤਿਗੁਰੂ ਜੀ ਨੇ ਇਸਤਰੀਆਂ ਨੂੰ ਮਾਰਨਾ, ਵੇਚਣਾ, ਬਾਲ ਵਿਆਹ, ਵੱਟਾ ਕਰਨਾ, ਸਤੀ ਕਰਨਾ ਬੰਦ ਕਰਵਾਇਆ ਅਤੇ ਵਿਧਵਾ ਵਿਆਹ ਚਾਲੂ ਕੀਤੇ।

ਆਪ ਨੇ ਅਨੰਦ ਕਾਰਜ ਦੀ ਨਵੀਂ ਮਰਯਾਦਾ ਪ੍ਰਚਲਤ ਕੀਤੀ/ਅਤੇ ਅੰਤਰਜਾਤੀ ਵਿਆਹ ਕੀਤੇ।

ਗੁਲਾਮ ਭੀਖ ਜਲੰਧਰੀ ਨੇ ਇਸ ਦੇ ਅਸਰ ਬਾਰੇ ਲਿਖਿਆ ਹੈ ਕਿ:

"ਗਾਂਵ ਕੇ ਗਾਂਵ ਔਰ ਮੌਜ਼ੇ ਕੇ ਮੌਜ਼ੇ ਕੂਕਾ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਜੋ ਮੌਜੂਦ ਥੇ, ਨੇ ਸਿਲਸਿਲਾ ਅਰਸ਼ਾਦ ਸ਼ੁਰੂ ਕੀਆ ਉਨ ਕੋ ਯੇ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਭੀ ਏਕ ਹਜ਼ਾਰ ਆਦਮੀ ਉਨਕੇ ਚੇਲੋਂ ਮੇਂ ਹੋਤਾ। ਉਨਕੇ ਮਜ਼ਹਬ ਕਾ ਅਰੂਜ ਪਿਛਲੇ ਮਸਨਦ ਨਸ਼ੀਨੋਂ

ਕੇ ਵਕਤ ਮੇਂ ਹੂਆ। ਇਸ ਮੂਜਿਦ ਕੀ ਜਿੰਦਗੀ ਮੇਂ ਲਾਖੋਂ ਕੂਕਾ (ਸਿੱਖ) ਹੋ ਗਿਆ।"

ਅਜਿਤੇ ਰੰਧਾਵੇ ਦੀ ਸਾਖੀ, ਸੌ ਸਾਖੀ, ਗੁਰਿੰਡ ਨਾਮਾ, ਸੂਰਜ ਪ੍ਰਕਾਸ਼ ਆਦਿ ਰਚਨਾਵਾਂ ਵਿੱਚ ਆਪ ਬਾਰੇ ਭਵਿਖਤ ਵਾਕ ਲਿਖੇ ਹੋਏ ਹਨ ਕਿ ਆਪ ਅਨੰਤ ਸ਼ਕਤੀ ਵਾਲੇ, ਸਭਹਨ ਕੇ ਸਿਰਮੌਰ, ਬਾਰ੍ਹਵੇਂ ਸਤਿਗੁਰੂ ਹਨ। ਆਪ ਦੇ ਸਮੇਂ ਦੇ ਸਿੱਖਾਂ ਨੇ ਏਸੇ ਰੂਪ ਵਿੱਚ ਆਪ ਉੱਤੇ ਸ਼ਰਧਾ ਰੱਖੀ।

ਬਾਵਾ ਨਿਹਾਲ ਸਿੰਘ ਕਲਸੀਆਂ ਨੇ ਉਰਦੂ ਪੁਸਤਕ ਖੁਰਸ਼ੀਦ ਖਾਲਸਾ ਵਿੱਚ ਆਪ ਨੂੰ ਸਿੱਖ ਪ੍ਰੰਪਰਾ ਦਾ ਬਾਰ੍ਹਵਾਂ ਗੁਰੂ ਮੰਨਿਆ। ਸਿੰਘ ਸਭਾ ਨੇ ਇਸ ਦੀ ਵਿਰੋਧਤਾ ਕੀਤੀ ਤੇ ਲਾਹੌਰ ਦਿਵਾਨ ਵਿੱਚ ਬਾਈਕਾਟ ਦਾ ਪ੍ਰਸਤਾਵ ਰੱਖਿਆ ਤਾਂ ਬਾਬਾ ਖੇਮ ਸਿੰਘ ਬੇਦੀ ਨੇ ਇਸ ਪੁਸਤਕ ਦੀ ਖੁਲ੍ਹ ਕੇ ਹਮਾਇਤ ਕੀਤੀ।

ਸਤਿਗੁਰੂ ਜੀ ਨੇ ਪੰਜਾਬ ਵਿਚੋਂ ਲਗਭਗ ਅਲੋਪ ਹੋ ਚੁੱਕੀ ਸਿੱਖੀ ਰਹਿਤ ਮਰਯਾਦਾ ਨਾਲ ਉਹਨਾਂ ਦਾ ਦੁਬਾਰਾ ਰਾਬਤਾ ਕਾਇਮ ਕਰਨ ਲਈ ਸ੍ਰੀ ਹਜ਼ੂਰ ਸਾਹਿਬ ਜਿੱਥੇ ਅਜੇ ਲੰਗਰ ਦੀ ਮਰਯਾਦਾ ਪ੍ਰਚਲਤ ਸੀ, ਤੋਂ ਭਾਈ ਰਾਏ ਸਿੰਘ ਹੱਥੀਂ ਮਰਯਾਦਾ ਮੰਗਵਾ ਕੇ ਸਿੱਖਾਂ ਵਿਚ ਲੰਗਰ ਦੀ ਮਰਯਾਦਾ ਪ੍ਰਚਲਤ ਕੀਤੀ।

ਅਨਪੜ੍ਹਤਾ ਅਤੇ ਬੇਸਮਝੀ ਕਾਰਨ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਦੀ ਸਿੱਖਾਂ ਵਿੱਚ ਬੇਅਦਬੀ ਹੁੰਦੀ ਸੀ, ਗੁਰਬਾਣੀ ਦਾ ਪਾਠ ਨਹੀਂ ਸੀ ਹੁੰਦਾ। ਉਹਨਾਂ ਉਤੇ ਮਿੱਟੀ ਘੱਟਾ ਪਿਆ ਹੋਇਆ ਸੀ। ਆਪ ਨੇ ਝਾੜ ਪੂੰਝ, ਸਾਫ਼ ਕਰ ਪਵਿਤਰਤਾ ਨਾਲ ਧਰਮਸਾਲਾਵਾਂ ਵਿੱਚ ਬੀੜਾਂ ਦਾ ਪ੍ਰਕਾਸ਼ ਕਰਵਾਇਆ। ਆਪ ਨੇ ਸ੍ਰੀ ਭੈਣੀ ਸਾਹਿਬ ੨੫ ਦਰਬਾਰ ਸਾਹਿਬ ਪ੍ਰਕਾਸ਼ ਕਰਕੇ, ਆਪ ਨਾਲ ਬੈਠ ਕੇ ਪਾਠੀਆਂ ਦੇ ਪਾਠ ਸ਼ੁਧ ਕੀਤੇ। ਪਾਠਾਂ ਦੀ ਸ਼ੁਧੀ ਲਈ ਸੰਥਾ ਦੇਣ ਦਾ

ਸਿਲਸਿਲਾ ਅੱਜ ਵੀ ਜਾਰੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸ੍ਰੀ ਆਦਿ ਗ੍ਰੰਥ ਸਾਹਿਬ, ਸ੍ਰੀ ਦਸਮ ਗ੍ਰੰਥ ਸਾਹਿਬ ਦੇ ਪ੍ਰਮਾਣੀਕ ਤੇ ਸ਼ੁਧ ਪਾਠੀ ਤਿਆਰ ਕਰਨ ਲਈ ਸੰਥਾ ਦੇਂਦੇ, ਦਿਵਾਉਂਦੇ ਹਨ, ਪਾਠ ਮੁਕਾਬਲੇ ਕਰਵਾਉਂਦੇ ਹਨ ਅਤੇ ਸ਼ੁਧ ਪਾਠ ਕਰਨ ਵਾਲਿਆਂ ਨੂੰ ਮਾਣ ਬਖਸ਼ਦੇ ਹਨ।

ਆਪ ਜੀ ਸ਼ੁਧ ਪਾਠ ਹੀ ਨਹੀਂ ਗੁਰਬਾਣੀ ਦਾ ਰਾਗਾਂ ਅਨੁਸਾਰ ਸ਼ੁਧ ਗਾਇਨ ਕਰਨ ਦੀ ਸਿੱਖਿਆ ਖੁਦ ਦੇਂਦੇ ਹਨ ਅਤੇ ਉਸਤਾਦਾਂ ਕੋਲੋਂ ਦਿਵਾਉਂਦੇ ਹਨ। ਸ੍ਰੀ ਭੈਣੀ ਸਾਹਿਬ ਦੇ ਸੰਗੀਤ ਵਿਦਿਆਲੇ ਵਿਚ ਸ਼ਾਸਤਰੀ ਸੰਗੀਤ ਅਤੇ ਗੁਰਮਤਿ ਸੰਗੀਤ ਦਾ ਸੰਗਮ ਹੋਇਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪੁਰਾਣੀਆਂ ਰੀਤਾਂ ਪ੍ਰਚਲਤ ਕੀਤੀਆਂ ਅਤੇ ਨਵੀਆਂ ਰੀਤਾਂ ਸਿਖਾਈਆਂ ਹਨ।

ਆਮ ਤੌਰ ਉਤੇ ਪਾਠੀ, ਗੁਰਬਾਣੀ ਵਿੱਚ ਲੱਗੀਆਂ ਮਾਤਰਾਵਾਂ ਦੀ ਵਿਆਕਰਨਕ ਵਰਤੋਂ ਤੋਂ ਅਣਭਿੱਜ ਹੁੰਦੇ ਹਨ। ਏਸੇ ਕਰਕੇ ਉਹ ਮਨੁ, ਮਨ, ਮਨਿ, ਨੇਹ, ਨੇਹੁ, ਪਾਵਹ, ਪਾਵਹਿ, ਗਾਵੈ, ਗਾਵਹਿ, ਗਾਵੀਐ, ਹੁਕਮ, ਹੁਕਮੁ, ਹੁਕਮਿ, ਹੁਕਮੀ, ਗੁਰੁ, ਗੁਰ, ਗੁਰੂ, ਕੇ. ਕੈ ਆਦਿ ਵਿਚ ਆਈਆਂ ਮਾਤਰਾਂ ਦਾ ਸਹੀ ਉਚਾਰਨ ਨਹੀਂ ਕਰਦੇ ਜਿਸ ਨਾਲ ਕਈ ਵਾਰ ਅਰਥ ਬਦਲ ਜਾਂਦਾ ਹੈ। ਗ਼ਲਤ ਉਚਾਰਨ ਆਮ ਤੌਰ ਉਤੇ ਔਂਕੜ ਸਿਹਾਰੀ ਲਾਂ ਦੁਲਾਂ ਦਾ ਹੁੰਦਾ ਹੈ।

ਸਤਿਗੁਰੂ ਗੋਬਿੰਦ ਸਿੰਘ ਜੀ ਨਾਲ ਸਬੰਧਤ ਸਾਖੀ ਹੈ ਕਿ ਆਪ ਨੇ, "ਕਰਤੇ ਕੀ ਮਿਤਿ ਕਰਤਾ ਜਾਣੈ ਕੈ ਜਾਣੈ ਗੁਰ ਸੂਰਾ।" ਵਿਚ ਕੈ ਨੂੰ ਕੇ ਪੜ੍ਹਨ ਵਾਲੇ ਨੂੰ ਸਜਾ ਦਿੱਤੀ। ਆਪ ਨੇ ਸਿੱਖਾਂ ਨੂੰ ਸਮਝਾਇਆ ਕਿ ਕੇ ਜਾਣੈ ਦਾ ਅਰਥ, ਕੀ ਜਾਣਦਾ ਹੈ ਅਤੇ ਕੈ ਜਾਣੇ ਦਾ ਅਰਥ, ਜਾਂ ਜਾਣਦਾ ਹੈ

ਬਣਦਾ ਹੈ। ਭਾਵ ਕਰਤੇ ਦੀ ਮਿਤ ਜਾਂ ਉਹ ਆਪ ਜਾਣਦਾ ਹੈ ਜਾਂ ਸਤਿਗੁਰੂ।

ਸਤਿਗੁਰੂ ਜੀ ਗੁਰਬਾਣੀ ਦਾ ਪਾਠ ਕਰਨ ਵਾਲੇ ਨੂੰ ਹਰ ਲਗ-ਮਾਤਰ ਸਹੀ ਉਚਾਰਨ ਕਰਨ ਦਾ ਹੁਕਮ ਕਰਦੇ ਹਨ।

ਨਾਮਧਾਰੀ ਸਿੱਖ, ਗੁਰਬਾਣੀ ਦਾ ਆਦਰ ਕਰਨ ਲਈ ਜੇ ਜੰਗਲ ਮੈਦਾਨ ਜਾ ਕੇ ਆਏ ਹੋਣ ਤਾਂ ਕੇਸੀ ਇਸ਼ਨਾਨ ਕਰਕੇ, ਪਾਠ ਕਰਦੇ ਹਨ, ਨਹੀਂ ਤਾਂ ਜੋੜੇ ਲਾਹ ਕੇ ਪੰਜ ਇਸ਼ਨਾਨਾ ਕਰਕੇ ਪਾਠ ਕਰਨ ਬੈਠਦੇ ਹਨ। ਉਹ ਅਰਦਾਸ ਕਰਦੇ ਹਨ, ਹੇ ਗੁਰੂ ਮਹਾਰਾਜ 'ਜੋ ਤੈ ਗੁਰੂ ਰੂਪ ਧਾਰ ਕੇ ਹੁਕਮੁ ਦਿੱਤਾ ਹੈ ਗ੍ਰੰਥ ਸਾਹਿਬ ਮੈ, ਸੋ ਆਪਣਾ ਹੁਕਮ ਸਦਾ ਈ ਮਨਾਈਂ"।

ਨਾਮਧਾਰੀ ਸਿੱਖਾਂ ਦਾ ਸਣੇ ਕੇਸੀ ਇਸ਼ਨਾਨ, ਕੰਨ ਵਿੱਚ ਗੁਰਮੰਤਰ, ਸੁੱਚ ਸੋਧ ਰੱਖਣਾ, ਭਜਨ ਬੰਦਗੀ ਕਰਨਾ ਦੇਹਧਾਰੀ ਗੁਰੂ ਦੀ ਆਗਿਆ ਵਿੱਚ ਰਹਿਣਾ ਸਭ ਗੁਰਬਾਣੀ ਅਨੁਸਾਰ ਹੈ।

ਨਾਮਧਾਰੀ ਸਿੱਖ ਹਵਨ ਕਰਦੇ ਹਨ। ਉਹ ਗਊ ਰੱਖਿਅਕ ਹਨ। ਇਹ ਦੋਵੇਂ ਗੱਲਾਂ ਵੀ ਸਿੱਖੀ ਪ੍ਰੰਪਰਾ ਅਨੁਸਾਰ ਹੀ ਹਨ।

ਸਿੱਧੀ ਦਸਤਾਰ ਸਹਿਤ ਗੁਰਮੁਖੀ ਬਾਣਾ ਪਹਿਨਣਾ, ਪੰਜ ਕਕਾਰ ਦੇ ਧਾਰਨੀ ਹੋਣਾ, ਸੁੱਚ ਸੋਧ ਰਖਣਾ, ਉਨ ਦੀ ਮਾਲਾ ਪਹਿਨਣਾ, ਨਸ਼ਿਆਂ ਤੋਂ ਮੁਕਤ ਪੂਰਨ ਸ਼ਾਕਾਹਾਰੀ ਹੋਣਾ, ਜੀਵ ਦੇ ਕਲਿਆਣ ਲਈ ਕਾਰਜਸ਼ੀਲ ਰਹਿਣਾ, ਨੀਲੇ ਕਾਲੇ ਬਾਣੇ ਨਾ ਪਹਿਨਣਾ, ਜਹਾਂ ਤਹਾਂ ਕਾ ਪ੍ਰਸ਼ਾਦ ਛਕਣ ਤੋਂ ਪ੍ਰਹੇਜ਼ ਕਰਨਾ ਤੇ ਨਾਮ ਜਪਣਾ ਨਾਮਧਾਰੀ ਸਿੱਖਾਂ ਦੀ ਪਛਾਣ ਹੈ।

ਉਹਨਾਂ ਦੇ ਨਿਤਨੇਮ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਤੇ

ਸ੍ਰੀ ਦਸਮ ਗ੍ਰੰਥ ਸਾਹਿਬ ਦੀਆਂ ਬਾਣੀਆਂ ਸ਼ਾਮਿਲ ਹਨ। ਇਹ ਬਾਣੀਆਂ ਪੜ੍ਹਨ ਦੀ ਲੋੜ ਅੰਮ੍ਰਿਤ ਤਿਆਰ ਕਰਨ, ਹਵਨ ਕਰਨ, ਵਰਨੀ ਕਰਨ ਸਮੇਂ ਵੀ ਪੈਂਦੀ ਹੈ। ਨਿਤਵਰਤੋਂ ਦੀਆਂ ਬਾਣੀਆਂ ਦਾ, ਨਿਤ ਅਭਿਆਸ ਕਰਨ ਲਈ, ਨਿਤਨੇਮ ਕਰਨ ਲਈ ਜਿਨ੍ਹਾਂ ਬਾਣੀਆਂ ਦੀ ਲੋੜ ਰਹਿੰਦੀ ਹੈ ਉਹਨਾਂ ਦਾ ਨਾਮਧਾਰੀ ਨਿਤਨੇਮ, ਨਾਮ ਹੇਠ ਗੁਟਕਾ ਸ੍ਰੀ ਸਤਿਗੁਰੂ ਜੀ ਦੀ ਆਗਿਆ ਅਨੁਸਾਰ ਤਿਆਰ ਕੀਤਾ ਜਾਂਦਾ ਰਿਹਾ ਹੈ। ਨਾਮਧਾਰੀ ਨਿਤਨੇਮ ਦਾ ਵਰਤਮਾਨ ਐਡੀਸ਼ਨ ਵੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਆਗਿਆ ਅਨੁਸਾਰ ਤਿਆਰ ਕੀਤਾ ਗਿਆ ਹੈ।

ਗੁਰੂ ਦੀ ਕਿਰਪਾ ਨਾਲ ਅਕਾਲ ਪੁਰਖ ਦੀ ਸੋਝੀ ਆਉਣੀ ਹੈ। ਉਸੇ ਦੀ ਕਿਰਪਾ ਨਾਲ ਗੁਰਬਾਣੀ ਦੇ ਅਰਥ ਸਮਝ ਆਉਣੇ ਹਨ।

ਇਹ ਆਸ ਕੀਤੀ ਜਾਂਦੀ ਹੈ ਭਾਰਤੀ ਅਧਿਆਤਮਕ ਪ੍ਰੰਪਰਾ ਸੰਬੰਧੀ, ਸਿੱਖ ਪਿਛੋਕੜ ਅਤੇ ਗੁਰਬਾਣੀ ਦੇ ਸ਼ੁਧ ਪਾਠ ਅਤੇ ਅਰਥ ਬੋਧ ਸੰਬੰਧੀ ਲਿਖੀ ਇਹ ਜਾਣਕਾਰੀ ਗੁਰਬਾਣੀ ਦਾ ਪਾਠ ਕਰਨ ਵਾਲਿਆਂ ਨੂੰ ਸਹੀ ਸੇਧ ਦੇਵੇਗੀ।

**ਬਸੰਤ ਪੰਚਮੀ ੨੦੫੩** **–ਤਾਰਾ ਸਿੰਘ ਅਨਜਾਣ**

# ਰਹਿਤ ਨਾਮਾ

## ਪਾਤਸ਼ਾਹੀ ੧੨

ੴ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠ ਕੇ ਗੜਵਾ

ਲਜਾਇ ਕਰ ਮਦਾਨੇ ਹੋਇ ਔਣਾ
ਦੋ ਵਾਰੀ ਗੜਵਾ ਮਾਜਨਾ ਮਦਾਨ
ਬਸਤ੍ਰ ਲਾਹਿ ਕੇ ਜਾਨਾ ਦਾਤਨ
ਕਰਨੀ ਫੇਰ ਇਸ਼ਨਾਨੁ ਕਰਨਾ
ਬਾਣੀ ਪੜਨੀ ਜੇ ਕੰਠ ਨਾ ਹੋਵੇ
ਤਾ ਕੰਠ ਕਰ ਲੈਣੀ। ਸਰਬ
ਮਾਈ ਬੀਬੀ ਸਰਬ ਬੁਢੇ ਬਾਲੇ
ਨੇ। ਜਪੁ, ਜਾਪੁ, ਦੂਹਾ ਦੇ
ਹਜਾਰੇ ਕੰਠ ਕਰਨੇ। ਰਹਿਰਾਸ,
ਆਰਤੀ ਸੋਹਿਲਾ ਏਤਨੀ ਤਾ
ਜਰੂਰ ਹੀ ਕੰਠ ਕਰਨੀ ਤੇ
ਸੀਲ ਸੰਤੋਖੁ ਸਭ ਨੇ ਰਖਨਾ।
ਭਜਨੁ ਅਠੇ ਪਹਰ ਕਰਨਾ ਗੁਰੂ
ਸਚੇ ਦਾ। ਹੋਰੁ ਪਰਾਈ ਧੀ ਭੈਣ
ਆਪਣੀ ਜਾਨਣੀ। ਪਰਾਇਆ
ਹਕੁ ਗੁਰੂ ਜੀ ਨੇ ਅਗੇ ਹੀ ਲਿਖ

ਛਡਿਆ ਹੈ 'ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।' ਜੇ ਕੋਈ ਭਜਨੁ ਪੁਛਕੇ ਨਾ ਕਰੂਗਾ ਉਸ ਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰੁ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲੂ ਕੁਬੋਲੁ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਛੁ ਤਾ ਭੀ ਖਿਮਾ ਕਰਨੀ ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਬਖਤ ਦੁਵਾਨੁ ਲਾਉਣਾ ਹਰ ਦਿਨ ਸਬਦੁ ਕੀਰਤਨੁ ਕਰਨਾ। ਜੇ ਕਰ ਜਗ ਕਰਨਾ ਹੋਵੇ ਤਾ ਚੌਂਕਾ ਦੇਣਾ।

ਭਾਡੇ ਕੋਰੇ ਲਿਆਉਣੇ ਚੌਕੇ
ਬਿਚ ਚਰਨ ਧੋਇਕੇ ਬੜਨਾ।
ਅਰ ਹੋਮ ਬੀ ਕਰਨਾ। ਪਹਲੇ
ਚੌਕਾ ਦੇਣਾ ਹੋਮ ਦੀ ਜਗਾ
ਲਕੜੀ ਹੋਮ ਵਿਚ ਪਲਾਹ ਦੀ
ਪਾਉਣੀ ਜਾ ਬੇਰੀ ਦੀ ਪਾਉਣੀ
ਫੂਕ ਨਹੀ ਮਾਰਨੀ, ਹੋਮ ਦੀ
ਅੱਗ ਨੂੰ ਪਖੀ ਨਾਲ ਝਲਣਾ
ਪੰਜ ਆਦਮੀ ਹੋਮ ਵਿਚ
ਪੋਥੀਆ ਉਤੋ ਬਾਣੀ ਪੜਨੀ
ਚਉਪਈ, ਜਪੁ, ਜਾਪੁ, ਚੰਡੀ
ਚਰਿੱਤ੍ਰ, ਅਕਾਲ ਉਸਤਤ[੧], ਛੇ
ਵਾ ਆਦਮੀ[੨] ਅਹੂਤੀਆ ਪਾਵੇ
ਸਤਵਾ ਮਗਰੋ ਨਾਲ ਹੀ ਜਲ
ਦਾ ਛਿਟਾ ਦੇਵੇ ਥੋੜਾ ਥੋੜਾ। ਜੇ
ਕੋਈ ਮੰਦਾ ਕਰਮੁ ਕਰੇ ਜਾਰੀ

ਚੋਰੀ ਤਾ ਕਿਸੇ ਹੀ ਥਾ ਦੁਵਾਨੁ ਬਿਚ ਨਹੀ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹੁ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮੁ ਬਣਿਆ ਰਹੇ ਜੀ। ਹੋਰ ਕਛਾ ਰਖਣੀਆਂ ਪਉਚਾ ਪਾਕੇ ਪਉਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ

ਪੈਸਾ ਨਹੀ ਲੈਣਾ ਬਟਾ ਨਹੀ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ।

---

੧. ਚੰਡੀ ਦੀ ਵਾਰ ਅਤੇ ਉਗ੍ਰ ਦੰਤੀ ਇਹ ਬਾਣੀਆਂ ਹਵਨ ਵਿਚ ਪੜ੍ਹਨ ਦਾ ਹੁਕਮ ਸਤਿਗੁਰੂ ਹਰੀ ਸਿੰਘ ਜੀ ਨੇ ਦਿੱਤਾ ਸੀ।

੨. ਭਜਨ ਵੀ ਕਰੇ।



ੴ ਸਤਿਨਾਮ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

॥ਜਪੁ॥

ਆਦਿ ਸਚੁ ਜੁਗਾਦਿ ਸਚੁ॥ ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥੧॥

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ॥ ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ॥ ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ॥

ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ॥ ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ॥ ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥ ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥ ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥ ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥ ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥ ਨਾਨਕ ਹੁਕਮੈ ਜੇ ਬੁਝੈ ਤ

ਹਉਮੈ ਕਹੈ ਨ ਕੋਇ॥ ੨॥
ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ॥ ਗਾਵੈ ਕੋ ਦਾਤਿ ਜਾਣੈ ਨੀਸਾਣੁ॥ ਗਾਵੈ ਕੋ ਗੁਣ ਵਡਿਆਈਆ ਚਾਰ॥ ਗਾਵੈ ਕੋ ਵਿਦਿਆ ਵਿਖਮੁ ਵੀਚਾਰੁ॥ ਗਾਵੈ ਕੋ ਸਾਜਿ ਕਰੇ ਤਨੁ ਖੇਹ॥ ਗਾਵੈ ਕੋ ਜੀਅ ਲੈ ਫਿਰਿ ਦੇਹ॥ ਗਾਵੈ ਕੋ ਜਾਪੈ ਦਿਸੈ ਦੂਰਿ॥ ਗਾਵੈ ਕੋ ਵੇਖੈ ਹਾਦਰਾ ਹਦੂਰਿ॥ ਕਥਨਾ ਕਥੀ ਨ ਆਵੈ ਤੋਟਿ॥ ਕਥਿ ਕਥਿ ਕਥੀ ਕੋਟੀ ਕੋਟਿ ਕੋਟਿ॥ ਦੇਦਾ ਦੇ ਲੈਦੇ ਥਕਿ ਪਾਹਿ॥ ਜੁਗਾ ਜੁਗੰਤਰਿ ਖਾਹੀ ਖਾਹਿ॥ ਹੁਕਮੀ ਹੁਕਮੁ ਚਲਾਏ ਰਾਹੁ॥ ਨਾਨਕ ਵਿਗਸੈ

ਵੇਪਰਵਾਹੁ ॥ ੩ ॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥ ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥ ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥ ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥ ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥ ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥ ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥ ੪ ॥

ਥਾਪਿਆ ਨ ਜਾਇ ਕੀਤਾ ਨ ਹੋਇ ॥ ਆਪੇ ਆਪਿ ਨਿਰੰਜਨੁ ਸੋਇ ॥ ਜਿਨਿ ਸੇਵਿਆ ਤਿਨਿ

ਪਾਇਆ ਮਾਨੁ॥ ਨਾਨਕ ਗਾਵੀਐ ਗੁਣੀ ਨਿਧਾਨੁ॥ ਗਾਵੀਐ ਸੁਣੀਐ ਮਨਿ ਰਖੀਐ ਭਾਉ॥ ਦੁਖੁ ਪਰਹਰਿ ਸੁਖੁ ਘਰਿ ਲੈ ਜਾਇ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ॥ ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ

ਕਰੀ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ॥ ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ॥ ਗੁਰਾ ਇਕ ਦੇਹਿ ਬੁਝਾਈ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥੬॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ॥ ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ॥ ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ

ਧਰੇ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ॥ ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ॥ ੭॥

ਸੁਣਿਐ ਸਿਧ ਪੀਰ ਸੁਰਿ ਨਾਥ॥ ਸੁਣਿਐ ਧਰਤਿ ਧਵਲ ਆਕਾਸ॥ ਸੁਣਿਐ ਦੀਪ ਲੋਅ ਪਾਤਾਲ॥ ਸੁਣਿਐ ਪੋਹਿ ਨ ਸਕੈ ਕਾਲੁ॥ ਨਾਨਕ ਭਗਤਾ ਸਦਾ ਵਿਗਾਸੁ॥ ਸੁਣਿਐ ਦੂਖ ਪਾਪ ਕਾ ਨਾਸੁ॥੮॥

ਸੁਣਿਐ ਈਸਰੁ ਬਰਮਾ ਇੰਦੁ॥ ਸੁਣਿਐ ਮੁਖਿ ਸਾਲਾਹਣ ਮੰਦੁ॥ ਸੁਣਿਐ ਜੋਗ ਜੁਗਤਿ ਤਨਿ ਭੇਦ॥ ਸੁਣਿਐ ਸਾਸਤ ਸਿਮ੍ਰਿਤਿ ਵੇਦ॥ ਨਾਨਕ ਭਗਤਾ

ਸਦਾ ਵਿਗਾਸੁ॥ ਸੁਣਿਐ ਦੂਖ
ਪਾਪ ਕਾ ਨਾਸੁ॥੯॥

ਸੁਣਿਐ ਸਤੁ ਸੰਤੋਖੁ
ਗਿਆਨੁ॥ ਸੁਣਿਐ ਅਠਸਠਿ
ਕਾ ਇਸਨਾਨੁ॥ ਸੁਣਿਐ ਪੜਿ
ਪੜਿ ਪਾਵਹਿ ਮਾਨੁ॥ ਸੁਣਿਐ
ਲਾਗੈ ਸਹਜਿ ਧਿਆਨੁ॥ ਨਾਨਕ
ਭਗਤਾ ਸਦਾ ਵਿਗਾਸੁ॥ ਸੁਣਿਐ
ਦੂਖ ਪਾਪ ਕਾ ਨਾਸੁ॥੧੦॥

ਸੁਣਿਐ ਸਰਾ ਗੁਣਾ ਕੇ
ਗਾਹ॥ ਸੁਣਿਐ ਸੇਖ ਪੀਰ
ਪਾਤਿਸਾਹ॥ ਸੁਣਿਐ ਅੰਧੇ
ਪਾਵਹਿ ਰਾਹੁ॥ ਸੁਣਿਐ ਹਾਥ
ਹੋਵੈ ਅਸਗਾਹੁ॥ ਨਾਨਕ ਭਗਤਾ
ਸਦਾ ਵਿਗਾਸੁ॥ ਸੁਣਿਐ ਦੂਖ
ਪਾਪ ਕਾ ਨਾਸੁ॥੧੧॥

ਮੰਨੇ ਕੀ ਗਤਿ ਕਹੀ ਨ ਜਾਇ॥ ਜੇ ਕੋ ਕਹੈ ਪਿਛੈ ਪਛੁਤਾਇ॥ ਕਾਗਦਿ ਕਲਮ ਨ ਲਿਖਣਹਾਰੁ॥ ਮੰਨੇ ਕਾ ਬਹਿ ਕਰਨਿ ਵੀਚਾਰੁ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ॥ ਮੰਨੈ ਸਗਲ ਭਵਣ ਕੀ ਸੁਧਿ॥ ਮੰਨੈ ਮੁਹਿ ਚੋਟਾ ਨਾ ਖਾਇ॥ ਮੰਨੈ ਜਮ ਕੈ ਸਾਥਿ ਨ ਜਾਇ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੩॥

ਮੰਨੈ ਮਾਰਗਿ ਠਾਕ ਨ ਪਾਇ॥ ਮੰਨੈ ਪਤਿ ਸਿਉ

ਪਰਗਟੁ ਜਾਇ॥ ਮੰਨੈ ਮਗੁ ਨ ਚਲੈ ਪੰਥੁ॥ ਮੰਨੈ ਧਰਮ ਸੇਤੀ ਸਨਬੰਧੁ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੪॥

ਮੰਨੈ ਪਾਵਹਿ ਮੋਖੁ ਦੁਆਰੁ॥ ਮੰਨੈ ਪਰਵਾਰੈ ਸਾਧਾਰੁ॥ ਮੰਨੈ ਤਰੈ ਤਾਰੇ ਗੁਰੁ ਸਿਖ॥ ਮੰਨੈ ਨਾਨਕ ਭਵਹਿ ਨ ਭਿਖ॥ ਐਸਾ ਨਾਮੁ ਨਿਰੰਜਨੁ ਹੋਇ॥ ਜੇ ਕੋ ਮੰਨਿ ਜਾਣੈ ਮਨਿ ਕੋਇ॥੧੫॥

ਪੰਚ ਪਰਵਾਣ ਪੰਚ ਪਰਧਾਨੁ॥ ਪੰਚੇ ਪਾਵਹਿ ਦਰਗਹਿ ਮਾਨੁ॥ ਪੰਚੇ ਸੋਹਹਿ ਦਰਿ ਰਾਜਾਨੁ॥ ਪੰਚਾ ਕਾ ਗੁਰੁ ਏਕੁ ਧਿਆਨੁ॥ ਜੇ ਕੋ ਕਹੈ ਕਰੈ

ਵੀਚਾਰੁ॥ ਕਰਤੇ ਕੈ ਕਰਣੈ
ਨਾਹੀ ਸੁਮਾਰੁ॥ ਧੌਲੁ ਧਰਮੁ
ਦਇਆ ਕਾ ਪੂਤੁ॥ ਸੰਤੋਖੁ
ਥਾਪਿ ਰਖਿਆ ਜਿਨਿ ਸੂਤਿ॥
ਜੇ ਕੋ ਬੁਝੈ ਹੋਵੈ ਸਚਿਆਰੁ॥
ਧਵਲੈ ਉਪਰਿ ਕੇਤਾ ਭਾਰੁ॥
ਧਰਤੀ ਹੋਰੁ ਪਰੈ ਹੋਰੁ ਹੋਰੁ॥
ਤਿਸ ਤੇ ਭਾਰੁ ਤਲੈ ਕਵਣੁ
ਜੋਰੁ॥ ਜੀਅ ਜਾਤਿ ਰੰਗਾ ਕੇ
ਨਾਵ॥ ਸਭਨਾ ਲਿਖਿਆ ਵੁੜੀ
ਕਲਾਮ॥ ਏਹੁ ਲੇਖਾ ਲਿਖਿ
ਜਾਣੈ ਕੋਇ॥ ਲੇਖਾ ਲਿਖਿਆ
ਕੇਤਾ ਹੋਇ॥ ਕੇਤਾ ਤਾਣੁ
ਸੁਆਲਿਹੁ ਰੂਪੁ॥ ਕੇਤੀ ਦਾਤਿ
ਜਾਣੈ ਕੌਣੁ ਕੂਤੁ॥ ਕੀਤਾ ਪਸਾਉ
ਏਕੋ ਕਵਾਉ॥ ਤਿਸ ਤੇ ਹੋਏ

ਲਖ ਦਰੀਆਉ॥ ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੬॥

ਅਸੰਖ ਜਪ ਅਸੰਖ ਭਾਉ॥ ਅਸੰਖ ਪੂਜਾ ਅਸੰਖ ਤਪ ਤਾਉ॥ ਅਸੰਖ ਗਰੰਥ ਮੁਖਿ ਵੇਦ ਪਾਠ॥ ਅਸੰਖ ਜੋਗ ਮਨਿ ਰਹਹਿ ਉਦਾਸ॥ ਅਸੰਖ ਭਗਤ ਗੁਣ ਗਿਆਨ ਵੀਚਾਰ॥ ਅਸੰਖ ਸਤੀ ਅਸੰਖ ਦਾਤਾਰ॥ ਅਸੰਖ ਸੂਰ ਮੁਹ ਭਖ ਸਾਰ॥ ਅਸੰਖ ਮੋਨਿ ਲਿਵ ਲਾਇ ਤਾਰ॥ ਕੁਦਰਤਿ ਕਵਣ ਕਹਾ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥

ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ ਨਿਰੰਕਾਰ॥੧੭॥

ਅਸੰਖ ਮੂਰਖ ਅੰਧ ਘੋਰ॥ ਅਸੰਖ ਚੋਰ ਹਰਾਮਖੋਰ॥ ਅਸੰਖ ਅਮਰ ਕਰਿ ਜਾਹਿ ਜੋਰ॥ ਅਸੰਖ ਗਲ ਵਢ ਹਤਿਆ ਕਮਾਹਿ॥ ਅਸੰਖ ਪਾਪੀ ਪਾਪੁ ਕਰਿ ਜਾਹਿ॥ ਅਸੰਖ ਕੂੜਿਆਰ ਕੂੜੇ ਫਿਰਾਹਿ॥ ਅਸੰਖ ਮਲੇਛ ਮਲੁ ਭਖਿ ਖਾਹਿ॥ ਅਸੰਖ ਨਿੰਦਕ ਸਿਰਿ ਕਰਹਿ ਭਾਰੁ॥ ਨਾਨਕੁ ਨੀਚੁ ਕਹੈ ਵੀਚਾਰੁ॥ ਵਾਰਿਆ ਨ ਜਾਵਾ ਏਕ ਵਾਰ॥ ਜੋ ਤੁਧੁ ਭਾਵੈ ਸਾਈ ਭਲੀ ਕਾਰ॥ ਤੂ ਸਦਾ ਸਲਾਮਤਿ

ਨਿਰੰਕਾਰ ॥੧੯॥
ਅਸੰਖ ਨਾਵ ਅਸੰਖ ਥਾਵ ॥
ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ
ਹੋਇ ॥ ਅਖਰੀ ਨਾਮੁ ਅਖਰੀ
ਸਾਲਾਹ ॥ ਅਖਰੀ ਗਿਆਨੁ
ਗੀਤ ਗੁਣ ਗਾਹ ॥ ਅਖਰੀ
ਲਿਖਣੁ ਬੋਲਣੁ ਬਾਣਿ ॥ ਅਖਰਾ
ਸਿਰਿ ਸੰਜੋਗੁ ਵਖਾਣਿ ॥ ਜਿਨਿ
ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ
ਪਾਹਿ ॥ ਜੇਤਾ ਕੀਤਾ ਤੇਤਾ
ਨਾਉ ॥ ਵਿਣੁ ਨਾਵੈ ਨਾਹੀ ਕੋ
ਥਾਉ ॥ ਕੁਦਰਤਿ ਕਵਣ ਕਹਾ
ਵੀਚਾਰੁ ॥ ਵਾਰਿਆ ਨ ਜਾਵਾ
ਏਕ ਵਾਰ ॥ ਜੋ ਤੁਧੁ ਭਾਵੈ

ਸਾਈ ਭਲੀ ਕਾਰ॥ ਤੂ ਸਦਾ
ਸਲਾਮਤਿ ਨਿਰੰਕਾਰ॥ ੧੯॥
ਭਰੀਐ ਹਥੁ ਪੈਰੁ ਤਨੁ ਦੇਹ॥
ਪਾਣੀ ਧੋਤੈ ਉਤਰਸੁ ਖੇਹ॥ ਮੂਤ
ਪਲੀਤੀ ਕਪੜੁ ਹੋਇ॥ ਦੇ
ਸਾਬੂਣੁ ਲਈਐ ਓਹੁ ਧੋਇ॥
ਭਰੀਐ ਮਤਿ ਪਾਪਾ ਕੈ ਸੰਗਿ॥
ਓਹੁ ਧੋਪੈ ਨਾਵੈ ਕੈ ਰੰਗਿ॥ ਪੁੰਨੀ
ਪਾਪੀ ਆਖਣੁ ਨਾਹਿ॥ ਕਰਿ
ਕਰਿ ਕਰਣਾ ਲਿਖਿ ਲੈ ਜਾਹੁ॥
ਆਪੇ ਬੀਜਿ ਆਪੇ ਹੀ
ਖਾਹੁ॥ ਨਾਨਕ ਹੁਕਮੀ ਆਵਹੁ
ਜਾਹੁ॥੨੦॥
ਤੀਰਥੁ ਤਪੁ ਦਇਆ ਦਤੁ
ਦਾਨੁ॥ ਜੇ ਕੋ ਪਾਵੈ ਤਿਲ ਕਾ
ਮਾਨੁ॥ ਸੁਣਿਆ ਮੰਨਿਆ ਮਨਿ

ਕੀਤਾ ਭਾਉ॥ ਅੰਤਰ ਗਤਿ
ਤੀਰਥਿ ਮਲਿ ਨਾਉ॥ ਸਭਿ
ਗੁਣ ਤੇਰੇ ਮੈ ਨਾਹੀ ਕੋਇ॥
ਵਿਣੁ ਗੁਣ ਕੀਤੇ ਭਗਤਿ ਨ
ਹੋਇ॥ ਸੁਅਸਤਿ ਆਥਿ ਬਾਣੀ
ਬਰਮਾਉ॥ ਸਤਿ ਸੁਹਾਣੁ ਸਦਾ
ਮਨਿ ਚਾਉ॥ ਕਵਣੁ ਸੁ ਵੇਲਾ
ਵਖਤੁ ਕਵਣੁ ਕਵਣ ਥਿਤਿ
ਕਵਣੁ ਵਾਰੁ॥ ਕਵਣਿ ਸਿ ਰੁਤੀ
ਮਾਹੁ ਕਵਣੁ ਜਿਤੁ ਹੋਆ
ਆਕਾਰੁ॥ ਵੇਲ ਨ ਪਾਈਆ
ਪੰਡਤੀ ਜਿ ਹੋਵੈ ਲੇਖੁ ਪੁਰਾਣੁ॥
ਵਖਤੁ ਨ ਪਾਇਓ ਕਾਦੀਆ ਜਿ
ਲਿਖਨਿ ਲੇਖੁ ਕੁਰਾਣੁ॥ ਥਿਤਿ
ਵਾਰ ਨਾ ਜੋਗੀ ਜਾਣੈ ਰੁਤਿ ਮਾਹੁ
ਨਾ ਕੋਈ॥ ਜਾ ਕਰਤਾ ਸਿਰਠੀ

ਕਉ ਸਾਜੇ ਆਪੇ ਜਾਣੈ ਸੋਈ॥
ਕਿਵ ਕਰਿ ਆਖਾ ਕਿਵ
ਸਾਲਾਹੀ ਕਿਉ ਵਰਨੀ ਕਿਵ
ਜਾਣਾ॥ ਨਾਨਕ ਆਖਣਿ ਸਭੁ
ਕੋ ਆਖੈ ਇਕ ਦੂ ਇਕੁ
ਸਿਆਣਾ॥ ਵਡਾ ਸਾਹਿਬੁ ਵਡੀ
ਨਾਈ ਕੀਤਾ ਜਾ ਕਾ ਹੋਵੈ॥
ਨਾਨਕ ਜੇ ਕੋ ਆਪੌ ਜਾਣੈ ਅਗੈ
ਗਇਆ ਨ ਸੋਹੈ॥੨੧॥

ਪਾਤਾਲਾ ਪਾਤਾਲ ਲਖ
ਆਗਾਸਾ ਆਗਾਸ॥ ਓੜਕ
ਓੜਕ ਭਾਲਿ ਥਕੇ ਵੇਦ ਕਹਨਿ
ਇਕ ਵਾਤ॥ ਸਹਸ ਅਠਾਰਹ
ਕਹਨਿ ਕਤੇਬਾ ਅਸੁਲੂ ਇਕੁ
ਧਾਤੁ॥ ਲੇਖਾ ਹੋਇ ਤ ਲਿਖੀਐ
ਲੇਖੈ ਹੋਇ ਵਿਣਾਸੁ॥ ਨਾਨਕ

ਵਡਾ ਆਖੀਐ ਆਪੇ ਜਾਣੈ ਆਪੁ ॥੨੨॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੇ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥ ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ ਮੰਤੁ ॥ ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ

ਨ ਜਾਪੈ ਪਾਰਾਵਾਰੁ॥ ਅੰਤ ਕਾਰਣਿ ਕੇਤੇ ਬਿਲਲਾਹਿ॥ ਤਾ ਕੇ ਅੰਤ ਨ ਪਾਏ ਜਾਹਿ॥ ਏਹੁ ਅੰਤੁ ਨ ਜਾਣੈ ਕੋਇ॥ ਬਹੁਤਾ ਕਹੀਐ ਬਹੁਤਾ ਹੋਇ॥ ਵਡਾ ਸਾਹਿਬੁ ਊਚਾ ਥਾਉ॥ ਊਚੇ ਉਪਰਿ ਊਚਾ ਨਾਉ॥ ਏਵਡੁ ਊਚਾ ਹੋਵੈ ਕੋਇ॥ ਤਿਸੁ ਊਚੇ ਕਉ ਜਾਣੈ ਸੋਇ॥ ਜੇਵਡੁ ਆਪਿ ਜਾਣੈ ਆਪਿ ਆਪਿ॥ ਨਾਨਕ ਨਦਰੀ ਕਰਮੀ ਦਾਤਿ॥੨੪॥

ਬਹੁਤਾ ਕਰਮੁ ਲਿਖਿਆ ਨਾ ਜਾਇ॥ ਵਡਾ ਦਾਤਾ ਤਿਲੁ ਨ ਤਮਾਇ॥ ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ॥ ਕੇਤੇ ਖਪਿ

ਤੁਟਹਿ ਵੇਕਾਰ॥ ਕੇਤੇ ਲੈ ਲੈ ਮੁਕਰੁ ਪਾਹਿ॥ ਕੇਤੇ ਮੂਰਖ ਖਾਹੀ ਖਾਹਿ॥ ਕੇਤਿਆ ਦੂਖ ਭੂਖ ਸਦ ਮਾਰ॥ ਏਹਿ ਭਿ ਦਾਤਿ ਤੇਰੀ ਦਾਤਾਰ॥ ਬੰਦਿ ਖਲਾਸੀ ਭਾਣੈ ਹੋਇ॥ ਹੋਰੁ ਆਖਿ ਨ ਸਕੈ ਕੋਇ॥ ਜੇ ਕੋ ਖਾਇਕੁ ਆਖਣਿ ਪਾਇ॥ ਓਹੁ ਜਾਣੈ ਜੇਤੀਆ ਮੁਹਿ ਖਾਇ॥ ਆਪੇ ਜਾਣੈ ਆਪੇ ਦੇਇ॥ ਆਖਹਿ ਸਿ ਭਿ ਕੇਈ ਕੇਇ॥ ਜਿਸ ਨੋ ਬਖਸੇ ਸਿਫਤਿ ਸਾਲਾਹ॥ ਨਾਨਕ ਪਾਤਿਸਾਹੀ ਪਾਤਿਸਾਹੁ॥੨੫॥

ਅਮੁਲ ਗੁਣ ਅਮੁਲ ਵਾਪਾਰ॥ ਅਮੁਲ ਵਾਪਾਰੀਏ

ਅਮੁਲ ਭੰਡਾਰ॥ ਅਮੁਲ ਆਵਹਿ
ਅਮੁਲ ਲੈ ਜਾਹਿ॥ ਅਮੁਲ
ਭਾਇ ਅਮੁਲਾ ਸਮਾਹਿ॥ ਅਮੁਲੁ
ਧਰਮੁ ਅਮੁਲੁ ਦੀਬਾਣੁ॥ ਅਮੁਲੁ
ਤੁਲੁ ਅਮੁਲੁ ਪਰਵਾਣੁ॥ ਅਮੁਲੁ
ਬਖਸੀਸ ਅਮੁਲੁ ਨੀਸਾਣੁ॥
ਅਮੁਲੁ ਕਰਮੁ ਅਮੁਲੁ
ਫੁਰਮਾਣੁ॥ ਅਮੁਲੋ ਅਮੁਲੁ
ਆਖਿਆ ਨ ਜਾਇ॥ ਆਖਿ
ਆਖਿ ਰਹੇ ਲਿਵ ਲਾਇ॥
ਆਖਹਿ ਵੇਦ ਪਾਠ ਪੁਰਾਣ॥
ਆਖਹਿ ਪੜੇ ਕਰਹਿ
ਵਖਿਆਣ॥ ਆਖਹਿ ਬਰਮੇ
ਆਖਹਿ ਇੰਦ॥ ਆਖਹਿ ਗੋਪੀ
ਤੈ ਗੋਵਿੰਦ॥ ਆਖਹਿ ਈਸਰ
ਆਖਹਿ ਸਿਧ॥ ਆਖਹਿ ਕੇਤੇ

ਕੀਤੇ ਬੁਧ॥ ਆਖਹਿ ਦਾਨਵ ਆਖਹਿ ਦੇਵ॥ ਆਖਹਿ ਸੁਰਿ ਨਰ ਮੁਨਿ ਜਨ ਸੇਵ॥ ਕੇਤੇ ਆਖਹਿ ਆਖਣਿ ਪਾਹਿ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ॥ ਏਤੇ ਕੀਤੇ ਹੋਰਿ ਕਰੇਹਿ॥ ਤਾ ਆਖਿ ਨ ਸਕਹਿ ਕੇਈ ਕੇਇ॥ ਜੇਵਡੁ ਭਾਵੈ ਤੇਵਡੁ ਹੋਇ॥ ਨਾਨਕ ਜਾਣੈ ਸਾਚਾ ਸੋਇ॥ ਜੇ ਕੋ ਆਖੈ ਬੋਲੁ ਵਿਗਾੜੁ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ॥੨੬॥

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ॥ ਵਾਜੇ ਨਾਦ ਅਨੇਕ ਅਸੰਖਾ

ਕੇਤੇ ਵਾਵਣਹਾਰੇ॥ ਕੇਤੇ ਰਾਗ
ਪਰੀ ਸਿਉ ਕਹੀਅਨਿ ਕੇਤੇ
ਗਾਵਣਹਾਰੇ॥ ਗਾਵਹਿ ਤੁਹਨੋ
ਪਉਣੁ ਪਾਣੀ ਬੈਸੰਤਰੁ ਗਾਵੈ
ਰਾਜਾ ਧਰਮੁ ਦੁਆਰੇ॥ ਗਾਵਹਿ
ਚਿਤੁ ਗੁਪਤੁ ਲਿਖਿ ਜਾਣਹਿ
ਲਿਖਿ ਲਿਖਿ ਧਰਮੁ ਵੀਚਾਰੇ॥
ਗਾਵਹਿ ਈਸਰੁ ਬਰਮਾ ਦੇਵੀ
ਸੋਹਨਿ ਸਦਾ ਸਵਾਰੇ॥ ਗਾਵਹਿ
ਇੰਦ ਇਦਾਸਣਿ ਬੈਠੇ ਦੇਵਤਿਆ
ਦਰਿ ਨਾਲੇ॥ ਗਾਵਹਿ ਸਿਧ
ਸਮਾਧੀ ਅੰਦਰਿ ਗਾਵਨਿ ਸਾਧ
ਵਿਚਾਰੇ॥ ਗਾਵਨਿ ਜਤੀ ਸਤੀ
ਸੰਤੋਖੀ ਗਾਵਹਿ ਵੀਰ ਕਰਾਰੇ॥
ਗਾਵਨਿ ਪੰਡਿਤ ਪੜਨਿ ਰਖੀਸਰ
ਜੁਗੁ ਜੁਗੁ ਵੇਦਾ ਨਾਲੇ॥ ਗਾਵਹਿ

ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ॥ ਗਾਵਹਿ ਜੋਧ ਮਹਾ ਬਲ ਸੂਰਾ ਗਾਵਹਿ ਖਾਣੀ ਚਾਰੇ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ॥ ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ॥ ਰੰਗੀ ਰੰਗੀ ਭਾਤੀ ਕਰਿ ਕਰਿ

ਜਿਨਸੀ ਮਾਇਆ ਜਿਨਿ ਉਪਾਈ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ॥ ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ ਨਾਨਕ ਰਹਣੁ ਰਜਾਈ॥੨੭॥

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ॥ ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ॥ ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ॥ ਆਦੇਸੁ ਤਿਸੈ ਆਦੇਸੁ॥ ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ

